ੴ ਵਾਹਿਗੁਰੂ ਜੀ ਕੀ ਫਤਹਿ ॥

96




# ਭਾਰਤ ਦੀ ਅਜ਼ਾਦੀ ਵਿੱਚ ਸਿੱਖਾਂ ਦਾ ਹਿੱਸਾ

| | ਸਿੱਖ | ਗੈਰ ਸਿੱਖ |
|---|---|---|
| 1. ਫਾਂਸੀ ਮਿਲੀ | 93 | 28 |
| 2. ਉਮਰ ਕੈਦ | 2147 | 499 |
| 3. ਜਲ੍ਹਿਆਂ ਵਾਲੇ ਬਾਗ 'ਚ ਸ਼ਹੀਦ | 799 | 501 |
| 4. ਬਜ-ਬਜ ਘਾਟ 'ਚ ਸ਼ਹੀਦ | 67 | 46 |
| 5. ਕੂਕਾ ਲਹਿਰ 'ਚ ਸ਼ਹੀਦ | 91 | -- |
| 6. ਅਕਾਲੀ ਲਹਿਰ 'ਚ ਸ਼ਹੀਦ | 500 | -- |

8 ਰੁਪਏ

ਸਿੱਖ ਮਿਸ਼ਨਰੀ ਕਾਲਜ (ਰਜਿ:)
ਲੁਧਿਆਣਾ

# ਭਾਰਤ ਦੀ ਅਜ਼ਾਦੀ ਵਿਚ ਸਿੱਖਾਂ ਦਾ ਹਿੱਸਾ

ਭਾਰਤ ਵਿਚ ਸਿੱਖਾਂ ਦੀ ਆਬਾਦੀ ਇਥੋਂ ਦੀ ਕੁਲ ਵਸੋਂ ਦਾ ਦੋ ਪ੍ਰਤੀਸ਼ਤ ਵੀ ਨਹੀਂ, ਪਰ ਦੇਸ਼ ਦੀ ਸੁਤੰਤਰਤਾ ਲਈ ਕੀਤੀਆਂ ਕੁਰਬਾਨੀਆਂ, ਦੇਸ਼ ਸੁਤੰਤ੍ਰਤਾ ਦੀ ਰਾਖੀ ਦੇ ਸੰਬੰਧ ਵਿਚ ਨਿਭਾਈ ਜਾ ਰਹੀ ਜ਼ੁਮੇਵਾਰੀ ਅਤੇ ਦੇਸ਼ ਦੇ ਨਵ-ਨਿਰਮਾਣ ਵਿਚ ਇਸ ਵਲੋਂ ਪਾਇਆ ਜਾ ਰਿਹਾ ਹਿੱਸਾ ਬਾਕੀ ਸਾਰੇ ਦੇਸ਼ ਵਾਸੀਆਂ ਨਾਲੋਂ ਕਈ ਗੁਣਾਂ ਵਧ ਹੈ। ਜੇ ਇਹ ਆਖਿਆ ਜਾਏ ਕਿ ਅਜ ਦੇਸ਼ ਦੀ ਸੁਤੰਤਰਤਾ ਦੀ ਰਾਖੀ ਨਿਰਭਰ ਹੀ ਕੇਵਲ ਕਲਗੀਧਰ ਜੀ ਦੇ ਬੀਰ ਸਪੂਤ੍ਰਾਂ ਤੇ ਕਰਦੀ ਹੈ ਤਾਂ ਇਹ ਨਾ ਅਤਿ–ਕਥਨੀ ਹੈ ਅਤੇ ਨਾ ਹੀ ਗ਼ਲਤ।

ਭਾਰਤ ਵਿਚ ਸਿਖਾਂ ਦੀ ਜਨ ਸੰਖਯਾ ਭਾਵੇਂ ਆਟੇ ਵਿਚ ਲੂਣ ਬਰਾਬਰ ਵੀ ਨਹੀਂ ਹੈ, ਪਰ ਦੇਸ਼ ਸਤੰਤ੍ਰਤਾ ਲਈ ਸਿਖਾਂ ਦੀਆਂ ਘਾਲੀਆਂ ਘਾਲਣਾਂ ਦੇ ਉਲੇਖ ਬਿਨਾਂ ਦੇਸ਼ ਸੁਤੰਤ੍ਰਤਾ ਦਾ ਇਤਿਹਾਸ ਲਿਖਿਆ ਹੀ ਨਹੀਂ ਜਾ ਸਕਦਾ।

ਸਿੱਖ ਕੌਮ ਦਾ ਇਤਿਹਾਸ ਦਸਦਾ ਹੈ ਕਿ ਇਸ ਦਾ ਜਨਮ ਹੀ ਕੇਵਲ ਦੇਸ਼ ਨੂੰ ਬਦੇਸ਼ੀ ਜਰਵਾਣਿਆਂ ਤੋਂ ਸੁਤੰਤ੍ਰ ਕਰਵਾਉਣ ਅਤੇ ਦੇਸ਼ ਵਾਸੀਆਂ ਨੂੰ ਛੂਤ ਛਾਤ, ਊਚ-ਨੀਚ ਅਤੇ ਫੋਕੇ ਕਰਮ ਕਾਂਡਾਂ ਦੀ ਜਿਹਨੀ ਗੁਲਾਮੀ ਤੋਂ ਮੁਕਤ ਕਰਾਣ ਲਈ ਹੀ ਹੋਇਆ ਸੀ।

ਭਾਰਤ ਦਾ ਇਤਿਹਾਸ ਇਸ ਗਲ ਦਾ ਗਵਾਹ ਹੈ ਕਿ ਇਹ ਦੇਸ਼ ਆਪਣੇ ਵਸਨੀਕਾਂ ਦੀ ਅਨੈਤਿਕਤਾ, ਚਰਿਤ੍ਰ ਹੀਨਤਾ, ਆਪਸੀ ਫੁਟ ਅਤੇ ਆਪੋ ਧਾਪੀ ਕਾਰਨ ਦੋ ਹਜ਼ਾਰ ਸਾਲਾਂ ਤੋਂ ਕਦੇ ਸ਼ਕਾਂ ਤੇ ਹੂਨਾਂ ਦਾ, ਕਦੇ ਗੌਰੀਆਂ ਤੇ ਗਜ਼ਨਵੀਆਂ ਦਾ, ਕਦੇ ਖਿਲਜੀਆਂ ਤੇ ਤੁਗ਼ਲਕਾਂ ਦਾ, ਕਦੇ ਫਾਰਸੀਆਂ ਜਾਂ ਫਰਾਂਸੀਸੀਆਂ ਦਾ ਕਦੇ ਲੋਧੀਆਂ ਤੇ ਮੁਗਲਾਂ ਦਾ, ਕਿਧਰੇ ਪੁਰਤਗੇਜ਼ੀਆਂ ਤੇ ਅੰਗਰੇਜ਼ਾਂ ਦਾ ਗੁਲਾਮ ਹੁੰਦਾ ਆ ਰਿਹਾ ਸੀ। ਇਥੇ ਹੀ ਬਸ ਨਹੀਂ, ਇਹ ਪਾਣੀ ਭਰਨ ਵਾਲੇ ਮਾਸ਼ਕੀਆਂ ਤੇ ਗੁਲਾਮਾਂ ਦਾ ਵੀ ਗੁਲਾਮ ਹੋ ਚੁਕਾ ਹੈ। ਇਸ ਲੰਬੀ ਗੁਲਾਮੀ ਨੇ ਇਸ ਦੇਸ਼ ਦੀ ਬੀਰਤਾ, ਅਣਖ ਤੇ ਗੈਰਤ ਨੂੰ ਸਿਥਲ ਕਰਕੇ ਰਖ ਦਿਤਾ ਸੀ। ਇਥੋਂ ਤੀਕ ਕਿ ਭਾਰਤ ਵਿਚ ਪਹਿਲੇ ਬਦੇਸ਼ੀ ਹਮਲਾਵਰ ਮੀਰ ਕਾਸਮ ਦੇ ਸਮੇਂ ਈਸਵੀ ਸੰਨ ੭੧੨ ਤੋਂ ਹੀ ਇਸ ਦੇਸ਼ ਦੀ ਗ਼ੈਰਤ ਤੇ ਅਣਖ ਨੂੰ ਚੁਨਾਉਤੀ ਦੇਣੀ ਆਰੰਭ ਹੋ ਗਈ ਤੇ ਇਥੋਂ ਦੇ ਅਸਲੀ ਵਾਰਸਾਂ ਤੇ ਵਸਨੀਕਾਂ ਦਾ ਕਾਫੀਆ ਤੰਗ ਕੀਤਾ ਜਾਣ ਲਗ ਪਿਆ। ਇਸ ਦੇਸ਼ ਦੇ ਹਿੰਦੂ ਤੀਰਥਾਂ ਤੇ ਧਰਮ ਅਸਥਾਨਾਂ ਦੀ ਬੇ-ਹੁਰਮਤੀ ਕੀਤੀ ਜਾਣ ਲਗੀ। ਪੂਜਯ ਭਾਰਤੀ ਮਹਾਂ ਪੁਰਖਾਂ ਤੇ "ਭਗਵਾਨਾਂ" ਦੀਆਂ ਮੂਰਤੀਆਂ ਨੂੰ ਤੋੜ ਫੋੜ ਠੁਡੇ ਮਾਰ ਕੇ ਅਪਮਾਨਤ ਕੀਤਾ ਜਾਂਦਾ ਰਿਹਾ। ਇਸ ਦੇਸ਼ ਦੀ ਧਨ ਸੰਪਤੀ ਊਠਾਂ, ਬੈਲ ਗਡੀਆਂ, ਘੋੜੇ ਗਡੀਆਂ, ਖਚਰਾਂ, ਊਠ ਗਡੀਆਂ ਅਤੇ ਖੋਤਿਆਂ ਉਤੇ ਲਦ ਲਦ ਕੇ

ਢੋ ਢੋ ਕੇ ਦੇਸ਼ ਚੋਂ ਲੁਟ ਲੁਟ ਕੇ ਲੈ ਜਾਈ ਜਾਂਦੀ ਰਹੀ। ਭਾਰਤ ਦੀਆਂ ਸੁੰਦਰੀਆਂ ਨੂੰ ਸੰਸਾਰ ਭਰ ਵਿਚ ਤੋਹਫਿਆਂ ਵਜੋਂ ਭੇਜਿਆ ਜਾਂਦਾ ਰਿਹਾ ਅਤੇ ਗਜ਼ਨੀ ਦੇ ਬਜ਼ਾਰਾਂ ਵਿਚ ਲੈ ਜਾ ਕੇ ਟਕੇ ਟਕੇ ਤੋਂ ਵੇਚਿਆ ਜਾਂਦਾ ਰਿਹਾ, ਪਰ ਇਸ ਰਿਸ਼ੀਆਂ ਮੁਨੀਆਂ ਅਤੇ ਅਰਜਨ ਤੇ ਭੀਮ ਜਹੇ ਚਕਰਵਰਤੀ ਰਾਜਿਆਂ ਦੀ ਸੰਤਾਨ ਨਾਲ ਭਰੇ ਹੋਏ ਦੇਸ਼ ਵਿਚੋਂ ਇਸ ਜਬਰ ਤੇ ਅਤਿਆਚਾਰ ਵਿਰੁਧ ਕੋਈ ਕੁਸਕ ਸਕਣ ਦੀ ਵੀ ਜੁਰਅਤ ਨਾ ਕਰ ਸਕਿਆ। ਇਸ ਸਭ ਕੁਝ ਨੂੰ ਈਸ਼ਵਰ ਦਾ ਭਾਣਾ ਤੇ ਭਗਵਾਨ ਦੀ ਰਜ਼ਾ ਮੰਨ ਕੇ ਬਰਦਾਸ਼ਤ ਕੀਤਾ ਜਾਂਦਾ ਰਿਹਾ।

ਭਾਰਤ ਦਾ ਇਤਿਹਾਸ ਇਸ ਗੱਲ ਦਾ ਗਵਾਹ ਹੈ ਕਿ ੧੫੨੧ ਤੀਕ ਪੂਰੇ ਅੱਠ ਸੌ ਨੌਂ ਸਾਲਾਂ ਤੀਕ ਇਹ ਜ਼ੁਲਮ ਹੁੰਦੇ ਰਹੇ ਅਤੇ ਗੁਰੂ ਨਾਨਕ ਦੇਵ ਜੀ ਹੀ ਪਹਿਲੇ ਸਤਿਗੁਰੂ ਸਨ ਜਿਨ੍ਹਾਂ ਨੇ ੧੫੨੧ ਵਿਚ ਵਕਤ ਦੇ ਮੀਰ ਬਾਬਰ ਨੂੰ ਜਾਬਰ ਆਖਿਆ ਤੇ ਉਸ ਦੀ ਹਕੂਮਤ ਨੂੰ ਬੁੱਚੜਾਂ ਦੀ ਹਕੂਮਤ ਕਹਿ ਕੇ ਇਸ ਜ਼ੁਲਮ ਵਿਰੁਧ ਭਰਵਾਂ ਪ੍ਰੋਟੈਸਟ ਕੀਤਾ। ਨਤੀਜੇ ਦੇ ਤੌਰ ਤੇ ਉਹਨਾਂ ਨੂੰ ਬਾਬਰ ਦੀ ਜੇਲ੍ਹ ਵਿਚ ਚੱਕੀਆਂ ਪੀਹਣੀਆਂ ਪਈਆਂ, ਪਰ ਬਾਬੇ ਦੀਆਂ ਪੀਠੀਆਂ ਇਹਨਾਂ ਚੱਕੀਆਂ ਵਿਚ ਬਾਬੇ ਨੇ ਦੇਸ਼ ਵਾਸੀਆਂ ਦੇ ਦਿਲ ਵਿਚ ਛਾਏ ਹੋਏ ਗੁਲਾਮੀ ਦੇ ਡਰ ਦੀ ਭਾਵਨਾ ਨੂੰ ਪੀਹ ਸੁਟਿਆ। ਦੇਸ਼ ਵਾਸੀਆਂ ਨੂੰ ਦੇਸ਼ ਸੁਤੰਤਰਤਾ ਦਾ ਅਹਿਸਾਸ ਕਰਾਇਆ ਅਤੇ ਥਾਂ ਪਰ ਥਾਂ ਜਾ ਕੇ "ਕਲਿ ਕਾਤੀ ਰਾਜੇ ਕਾਸਾਈ" ਹੋ ਗਏ ਦਾ ਢੰਡੋਰਾ ਦਿਤਾ ਅਤੇ "ਪਾਪ ਕੀ ਜੰਞ ਲੈ ਕਾਬਲੋਂ ਧਾਇਆ ਜੋਰੀ ਮੰਗੈ ਦਾਨ ਵੇ ਲਾਲੋ॥" ਦੇ ਖਤਰੇ ਦਾ ਅਲਾਰਮ ਦਿਤਾ ਤੇ "ਖੁਰਾਸਾਨ ਖਸਮਾਨਾ ਕੀਆ ਹਿੰਦੁਸਤਾਨ ਡਰਾਇਆ॥ ਆਪੈ ਦੋਸੁ ਨ ਦੇਈ ਕਰਤਾ ਜਮੁ ਕਰਿ ਮੁਗਲ ਚੜਾਇਆ॥" (ਆਸਾ, ਮਹਲਾ ੧, ਪੰਨਾ ੩੬੦) ਤੇ ਨਾਲ ਹੀ ਦੇਸ਼ ਸੁਤੰਤਰਤਾ ਸੈਨਾਨੀਆਂ ਦੀ ਇਕ ਕੌਮ ਦੀ ਨੀਂਹ ਧਰ ਦਿਤੀ ਅਤੇ ਦੇਸ਼ ਵਾਸੀਆਂ ਦੇ ਸੀਨੇ ਵਿਚ ਦੇਸ਼ ਸੁਤੰਤਰਤਾ ਦੇ ਜਜ਼ਬੇ ਦੀ ਜੋਤੀ ਪ੍ਰਜਵਲਤ ਕਰ ਦਿਤੀ। ਆਪ ਨੇ ਜ਼ਿਲਤ ਤੇ ਚਿਕੜ ਵਿਚ ਡਿਗੇ ਹੋਏ ਲੋਕਾਂ ਨੂੰ ਝੰਜੋੜਦਿਆਂ ਫੁਰਮਾਇਆ ਸੀ :

ਜੇ ਜੀਵੈ ਪਤਿ ਲਥੀ ਜਾਇ॥ ਸਭੁ ਹਰਾਮੁ ਜੇਤਾ ਕਿਛੁ ਖਾਇ॥

*(ਪੰਨਾ ੧੪੨)*

---

ਆਪ ਜੀ ਦੇ ਪਿਛੋਂ ਆਪ ਜੀ ਦੇ ਜਾ-ਨਸ਼ੀਨ ਨੌਂ ਦੇ ਨੌਂ ਸਤਿਗੁਰੂ ਸਾਹਿਬਾਨ ਨੇ ਜੋਤੀ ਨੂੰ ਜਲਦਾ ਰਖਣ ਦਾ ਬੀੜਾ ਚੁਕਿਆ ਤੇ ਇਸ ਨੂੰ ਪੂਰੀ ਤਰ੍ਹਾਂ ਨਿਭਾਇਆ, ਜਿਸ ਦੇ ਫਲ ਸਰੂਪ ਪੰਜਵੇਂ ਸਤਿਗੁਰੂ ਗੁਰੂ ਅਰਜਨ ਦੇਵ ਜੀ ਨੂੰ ਇਸ ਦੇਸ ਸਵਤੰਤਰਤਾ ਦੀ ਵੇਦੀ ਉਤੇ ਸਭ ਤੋਂ ਪਹਿਲਾਂ ਆਪਣੇ ਸਰੀਰ ਦੀ ਅਹੂਤੀ ਦੇਣੀ ਪਈ। ਨਿਰਸੰਦੇਹ ਦੇਸ਼ ਸਵਤੰਤਰਤਾ ਦੇ ਸਭ ਤੋਂ ਪਹਿਲੇ ਸ਼ਹੀਦ ਹਨ—ਸਤਿਗੁਰੂ ਗੁਰੂ ਅਰਜਨ ਦੇਵ ਜੀ, ਜਿਨ੍ਹਾਂ ਦਾ ਸ਼ਹੀਦੀ ਪੁਰਬ ਕੌਮੀ ਤਿਉਹਾਰ ਵਜੋਂ ਸਰਕਾਰੀ ਪੱਧਰ ਉਤੇ ਮਨਾਣਾ ਚਾਹੀਦਾ ਹੈ।

ਉਹਨਾਂ ਪਿਛੋਂ ਦੂਜੇ ਸ਼ਹੀਦ ਸਨ ਗੁਰੂ ਤੇਗ ਬਹਾਦਰ ਜੀ ਤੇ ਉਹਨਾਂ ਦੇ ਸਿੱਖ ਭਾਈ ਮਤੀ ਦਾਸ ਜੀ ਭਾਈ ਸਤੀ ਦਾਸ ਅਤੇ ਭਾਈ ਦਇਆਲਾ ਜੀ। ਸਤਿਗੁਰੂ ਗੁਰੂ ਗੋਬਿੰਦ ਸਿੰਘ ਜੀ ਦੇ ਚਾਰੋਂ ਸਾਹਿਬਜ਼ਾਦੇ ਅਤੇ ਬੇਅੰਤ ਸਿੱਖਾਂ ਨੇ ਸੁਤੰਤਰਤਾ ਦੀ ਪ੍ਰਾਪਤੀ ਲਈ ਦੇਸ਼, ਧਰਮ ਲਈ ਆਪਣੀਆਂ ਜਾਨਾਂ ਕੁਰਬਾਨ ਕੀਤੀਆਂ।

ਸਤਿਗੁਰੂ ਗੋਬਿੰਦ ਸਿੰਘ ਜੀ ਦਾ ਤਾਂ ਸਾਰਾ ਜੀਵਨ ਹੀ ਦੇਸ਼ ਚੋਂ ਬਦੇਸ਼ੀ ਜਰਵਾਣਿਆਂ ਨੂੰ ਬਾਹਰ ਕਢਣ ਤੇ ਜ਼ੁਲਮ ਦਾ ਨਾਸ ਕਰਨ ਦੀਆਂ ਘਾਲਣਾ ਵਿਚ ਹੀ ਲਗਾ ਹੈ ਅਤੇ ਉਹਨਾਂ ਦੇ ਪਿਛੋਂ ਪੂਰੀ ਦੀ ਪੂਰੀ ਸਿੱਖ ਕੌਮ ਹੀ ਉਹਨਾਂ ਦੇ ਪਦ-ਚਿਤ੍ਰਾਂ ਤੇ ਚਲਦੀ ਹੋਈ ਦੇਸ਼-ਸੁਤੰਤ੍ਰਤਾ ਅੰਦੋਲਨ ਦੀ ਮੁਦਈ ਬਣੀ ਹੋਈ ਹੈ। ਸਿੱਖਾਂ ਦੀ ਧਰਤੀ ਪੰਜਾਬ ਹੀ ਦੇਸ਼ ਭਰ ਵਿਚ ਉਹ ਹਿਸਾ ਹੈ ਜਿਹੜਾ ਕਿ ਸਿੱਖਾਂ ਨੇ ਸਮੁੱਚਾ ਦੇਸ਼ ਗੁਲਾਮ ਹੋ ਜਾਣ ਤੇ ਵੀ ੧੮੪੯ ਈਸਵੀ ਤੀਕ ਅੰਗਰੇਜ਼ਾਂ ਦੇ ਮਨਹੂਸ ਪੈਰ ਪੈਣੋਂ ਬਚਾਈ ਰਖਿਆ।

ਸਿੱਖਾਂ ਨੂੰ ਦੇਸ਼ ਭਗਤੀ ਦਾ ਜਜ਼ਬਾ ਜਨਮ ਘੁਟੀ ਵਜੋਂ ਦਿਤਾ ਗਿਆ ਹੈ। ਇਹੋ ਕਾਰਨ ਹੈ ਕਿ ਦੇਸ਼ ਸੁਤੰਤ੍ਰਤਾ ਦਾ ਕੋਈ ਅਜਿਹਾ ਅੰਦੋਲਨ ਨਹੀਂ, ਜਿਸ ਵਿਚ ਇਹਨਾਂ ਨੇ ਸਭ ਤੋਂ ਅਗੇ ਹੋ ਕੇ ਕੁਰਬਾਨੀਆਂ ਦੇ ਕੇ ਚਮਤਕਾਰ ਨਾ ਵਿਖਾਏ ਹੋਣ।

੧੮੨੪ ਈਸਵੀ ਦੇ ਬਰਮਾ ਯੁਧ ਦੇ ਇਤਿਹਾਸ ਤੇ ਨਜ਼ਰ ਮਾਰਿਆਂ ਪਤਾ ਲਗਦਾ ਹੈ ਕਿ ਅੰਗਰੇਜ਼ਾਂ ਕੋਲ ਉਸ ਸਮੇਂ ਸਿੱਖ ਸੈਨਿਕਾਂ ਦੀ ਬਹੁ ਸੰਖਯਕ ਕੰਪਨੀ ੪੭, ਨੇਟਿਵ ਇਨਫੈਂਟਰੀ ਸੀ, ਜਿਸ ਨੇ ਬਰਮਾ ਵਿਰੁਧ, ਜੋ ਉਦੋਂ ਭਾਰਤ ਦਾ ਹੀ ਅੰਗ ਸੀ, ਲੜਨ ਤੋਂ ਇਨਕਾਰ ਕਰ ਦਿਤਾ ਸੀ ਅਤੇ ੧੮੨੪ ਵਿਚ ਬੈਰਕ ਪੁਰ ਪੁਜ ਕੇ ਬਰਮੀ ਭਰਾਵਾਂ ਵਿਰੁਧ ਲੜਨ ਲਈ ਅਗੇ ਵਧਣ ਤੋਂ ਇਨਕਾਰ ਕਰ ਦਿਤਾ ਤੇ ਵਿਦਰੋਹ ਖੜਾ ਕਰ ਦਿਤਾ। ੧੧ ਨਵੰਬਰ ੧੮੨੪ ਨੂੰ ਗੋਰਾ ਫੌਜਾਂ ਦੀ ਸਹਾਇਤਾ ਨਾਲ, ਸਰ ਐਡਵਰਡ ਨੇ ਇਸ ਪੂਰੀ ਦੀ ਪੂਰੀ ਪੂਰੀ ਇਨਫੈਂਟਰੀ ਨੂੰ ਘੇਰ ਲਿਆ ਤੇ ਤੋਪਾਂ ਰਖ ਕੇ ਸਭ ਫੌਜੀਆਂ ਨੂੰ ਭੁੰਨ ਦਿਤਾ। ਜਿਹੜੇ ਕੁਝ ਉਥੋਂ ਜਾਨਾਂ ਬਚਾ ਕੇ ਨਠੇ, ਉਹਨਾਂ 'ਚੋਂ ਬਹੁਤ ਹੁਗਲੀ ਵਿਚ ਰੁੜ੍ਹ ਗਏ ਅਤੇ ਜਿਹੜੇ ਬਚ ਗਏ ਉਹਨਾਂ 'ਚੋਂ ਬਹੁਤਿਆਂ ਨੂੰ ਬੰਦੀ ਬਣਾ ਲਿਆ ਗਿਆ ਤੇ ਸਭ ਨੂੰ ਫਾਂਸੀ ਤੇ ਲਟਕਾ ਦਿਤਾ ਗਿਆ। ਇਹ ਵਿਦਰੋਹ ਭੜਕਾਣ ਦੀ ਪੂਰੀ ਜ਼ਮੇਵਾਰੀ ਰਿਸਾਲਦਾਰ ਸੁਰਸਿੰਘ, ਬਲਾਕਾ ਸਿੰਘ ਤੇ ਜਾਤਾ ਸਿੰਘ ਅਤੇ ਇਕ ਬੰਗਾਲੀ ਅਫਸਰ ਮਿ: ਦਾਸ ਦੇ ਸਿਰ ਮੜ੍ਹੀ ਗਈ।

(ਗਲੈਸਗੋ ਹੈਰਲਡ -- ਕਲਕੱਤਾ ੩-੧੧-੧੮੨੫)

ਇਸ ਵਿਦਰੋਹ ਵਿਚ ੮੭੯-੮੮੦ ਫੌਜੀ ਜਾਂ ਤਾਂ ਮਾਰੇ ਗਏ ਜਾਂ ਫਾਂਸੀ ਚੜ੍ਹਾਏ ਗਏ। ਇਹਨਾਂ ਵਿਚ ਪੰਜ ਸੌ ਤੋਂ ਵਧ ਕੇਵਲ ਸਿੱਖ ਸਨ। ਇਹ ਸਿੱਖ ਯੂ. ਪੀ, ਬਿਹਾਰ ਅਤੇ ਬੰਗਾਲ ਦੇ ਵਸਨੀਕ ਸਨ।

੧੮੨੪ ਵਿਚ ਹੀ ਰੁੜਕੀ ਦੇ ਨੇੜੇ ਕੁੰਜਾ ਦੇ ਤਾਲਕੇਦਾਰ ਵਿਜੈ ਸਿੰਘ, ਜੋ ਕਿ ਸਹਾਰਨਪੁਰ ਦੇ ਗੁਜਰ ਨਰੇਸ਼ ਰਾਮ ਦਿਆਲ ਦਾ ਭਤੀਜਾ ਸੀ, (ਇਹ ਘਰਾਣਾ ਗੁਰੂ ਘਰ ਦਾ ਸੇਵਕ ਘਰਾਣਾ ਸੀ। ਤੇ ਇਸ ਦੇ ਵਡੇ ਵਡੇਰਿਆਂ ਨੂੰ ਸਤਿਗੁਰੂ ਨਾਨਕ ਪਾਤਿਸ਼ਾਹ ਦੀ ਚਰਨ-ਛੂਹ ਪ੍ਰਾਪਤ ਹੋਈ ਸੀ) ਅਤੇ ਇਸ ਇਲਾਕੇ ਦੇ ਪ੍ਰਸਿਧ ਦੇਸ਼ ਭਗਤ ਕਲਵਾ (ਜਿਹੜਾ ਕੇਵਲ ਅੰਗਰੇਜ਼ਾਂ ਨੂੰ ਕਤਲ ਕਰਦਾ, ਸਰਕਾਰੀ ਖਜ਼ਾਨਾ ਲੁਟਦਾ ਤੇ ਅੰਗਰੇਜ਼ਾਂ ਦੇ ਬੰਗਲਿਆਂ ਉਤੇ ਡਾਕੇ ਮਾਰਦਾ ਅਤੇ ਜੰਗਲਾਂ ਵਿਚ ਰਹਿੰਦਾ ਹੁੰਦਾ ਸੀ) ਦੀ ਅੰਗਰੇਜ਼ਾਂ ਵਿਰੁਧ ਜੁਲਾਈ ੧੮੨੪ ਈਸਵੀ ਵਿਚ ਖੜ੍ਹੀ ਕੀਤੀ ਬਗ਼ਾਵਤ ਵਿਚ ਗੋਰਾ ਤੇ ਗੋਰਖਾ ਫ਼ੌਜਾਂ ਨਾਲ ਲੜਦੇ ਹੋਏ ੨੦੦ ਦੇਸ਼ ਭਗਤ ਸ਼ਹੀਦ ਹੋਏ, ਜਿਨ੍ਹਾਂ ਵਿਚ ੮੯ ਸਿੱਖ ਸਨ। ੪੭ ਨੂੰ ਅੰਗਰੇਜ਼ੀ ਸਰਕਾਰ ਨੇ ਫਾਂਸੀ ਦੀ ਸਜ਼ਾ ਦਿਤੀ, ਜਿਨ੍ਹਾਂ 'ਚੋਂ ੧੭ ਸਿੱਖ ਸਨ ਅਤੇ ਕਈ ਸੌ ਦੇਸ਼ ਭਗਤਾਂ ਨੂੰ ਜਲਾਵਤਨ ਕੀਤਾ, ਉਮਰ ਕੈਦ ਦੀਆਂ, ਸਜਾਵਾਂ ਦਿਤੀਆਂ ਤੇ ਬੰਦੀ ਬਣਾਇਆ। ਇਹਨਾਂ ਵਿਚ ਤਕਰੀਬਨ ਅੱਧੇ ਸਿਖ ਸਨ, ਇਹ ਸਿੱਖ ਬਹੁਤ ਕਰਕੇ ਯੂ. ਪੀ. ਦੇ ਰਹਿਣ ਵਾਲੇ ਹੀ ਸਨ।

੧੪ ਅਕਤੂਬਰ ੧ ੨੫ ਵਿਚ ਗਾਰਨੈਡੀਅਰ ਕੰਪਨੀ, ਜਿਸ ਨੇ ਆਸਾਮ ਜਾ ਕੇ ਆਸਾਮੀ ਭਰਾਵਾਂ ਦੀ ਆਜ਼ਾਦੀ ਖ਼ਤਮ ਕਰਨ ਤੋਂ ਇਨਕਾਰ ਕਰ ਦਿਤਾ ਅਤੇ ਅੰਗਰੇਜ਼ਾਂ ਦੀ ਨੀਯਤ ਬਦ ਹੁੰਦੀ ਵੇਖ ਕੇ ਵਿਦਰੋਹ ਖੜ੍ਹਾ ਕਰ ਦਿਤਾ ਸੀ ਅਰ ਕੰਪਨੀ ਦੇ ਸਾਰੇ ਅੰਗਰੇਜ਼ ਤੇ ਗੋਰੇ ਅਫਸਰ ਸਦਾ ਦੀ ਨੀਂਦ ਸੁਆ ਦਿਤੇ ਸਨ, ਨੂੰ ਗੋਰਾ ਫ਼ੌਜਾਂ ਦੀ ਮਦਦ ਨਾਲ ਘੇਰ ਕੇ ਬਹੁਤਿਆਂ ਨੂੰ ਤਾਂ ਗੋਲੀਆਂ ਨਾਲ ਉਡਾ ਦਿਤਾ ਗਿਆ। ਕੰਪਨੀ ਨੂੰ ਤੋੜ ਦਿਤਾ ਗਿਆ। ਜਿਹੜੇ ਜੁਆਨ ਬਚ ਗਏ, ਉਹਨਾਂ ਦੇ ਕੋਰਟ ਮਾਰਸ਼ਲ ਕਰਕੇ ਵਖ-2 ਸਖਤ ਦੰਡ ਦਿਤੇ ਗਏ। ਇਸ ਬਗ਼ਾਵਤ ਦਾ ਦੋਸ਼ ਕਰਤਾਰ ਸਿੰਘ ਤੇ ਹਰੀ ਸਿੰਘ ਨਾਉਂ ਦੇ ਫ਼ੌਜੀਆਂ ਦੇ ਸਿਰ ਮੜ੍ਹਿਆ ਗਿਆ। ਇਸ ਕੰਪਨੀ ਵਿਚ ਬਿਹਾਰੀ ਸਿੱਖਾਂ ਦੀ ਗਿਣਤੀ ਜ਼ਿਆਦਾ ਸੀ। ਕੁਝ ਆਸਾਮੀ ਸਿੱਖ ਵੀ ਸਨ। ਇਸ ਵਿਦਰੋਹ ਵਿਚ ਕੋਈ ੪੦੦ ਦੇ ਕਰੀਬ ਸਿੱਖ ਸ਼ਹੀਦ ਹੋਏ ਸਨ।

ਅੰਗਰੇਜ਼ ਨਵੇਂ ਨਵੇਂ ਹਥਿਆਏ ਪੰਜਾਬ ਵਿਚ ਹਾਲਾਂ ਆਪਣੇ ਪੈਰ ਪੂਰੀ ਤਰ੍ਹਾਂ ਜਮਾ ਵੀ ਨਹੀਂ ਸਨ ਸਕੇ ਕਿ ਜਦ ਨੌਰੰਗਾਬਾਦ ਦੇ ਮਹਾਰਾਜ ਸਿੰਘ ਨੇ 1847 ਵਿਚ ਵਿਦਰੋਹ ਦਾ ਝੰਡਾ ਬੁਲੰਦ ਕਰ ਦਿਤਾ ਪ੍ਰੰਤੂ ਅੱਖਾਂ ਦੀ ਬੀਨਾਈ ਚਲੀ ਜਾਣ ਕਾਰਨ ਉਸ ਨਾਲ ਇਕ ਹਿੰਦੂ ਵਿਸ਼ਵਾਸ਼ੀ ਨੇ ਧਰੋਹ ਕਮਾਇਆ ਅਤੇ ਹਕੂਮਤ ਪਾਸ ਉਸ ਦੀ ਮੁਖਬਰੀ ਕਰਕੇ ਉਸ ਨੂੰ ਫੜਵਾ ਦਿਤਾ। ਹਕੂਮਤ ਨੇ ਉਸ ਨੂੰ ਕਾਲਵਸ ਦੇ ਕੇ ਸਿੰਘਾਪੁਰ ਭੇਜ ਦਿਤਾ ਜਿਥੇ ਜੇਹਲ ਵਿਚ ਹੀ ਉਸ ਦੀ ਮੌਤ ਹੋ ਗਈ। ਇਸ ਤੋਂ ਛੇਤੀ ਹੀ ਮਗਰੋਂ ਸ: ਅਤਰ ਸਿੰਘ ਅਟਾਰੀ ਵਾਲੇ ਨੇ ਅਜ਼ਾਦੀ ਦਾ ਬਿਗਲ ਵਜਾਇਆ ਪਰੰਤੂ ਇਕ ਸ਼ਕਤੀਸ਼ਾਲੀ ਸਾਮਰਾਜ ਵਿਰੁਧ ਉਸ ਕਲ-ਮ-ਕਲੇ ਦੀ ਕੀ ਦਾਲ ਗਲਦੀ ?

੧੮੪੯ ਵਿਚ ਸਿਖਾਂ ਨੇ ਅੰਗਰੇਜ਼ਾਂ ਨਾਲ ਭਾਰਤ ਸੁਤੰਤ੍ਰਤਾ ਦੀ ਆਖਰੀ ਜੰਗ

ਲੜੀ। ਇਸ ਜੰਗ ਵਿਚ ਇਕ ਪਾਸੇ ਕੇਵਲ ਸਿੱਖ ਰੈਜਮੈਂਟਾਂ ਸਨ ਅਤੇ ਦੂਜੇ ਪਾਸੇ ਅੰਗਰੇਜ਼ ਨਾਲ ਸਾਰੇ ਭਾਰਤ ਦੀਆਂ ਰੈਜਮੈਂਟਾਂ, ਗੋਰਖਾ ਤੇ ਗੜ੍ਹਵਾਲੀ ਫ਼ੌਜਾਂ ਸਨ। ਨਤੀਜੇ ਵਜੋਂ ਸਿੱਖਾਂ ਦੀ ਹਾਰ ਹੋਈ ਅਤੇ ਸੰਪੂਰਨ ਭਾਰਤ ਅੰਗਰੇਜ਼ੀ ਰਾਜ ਵਿਚ ਮਿਲਾ ਦਿਤਾ ਗਿਆ।

ਇਸੇ ਸਾਲ ਦੇ ਅੰਤ ਵਿਚ ਸਰ ਚਾਰਲਸ ਕੈਂਪੀਯਰ ਨੇ ਅਜਿਹੇ ਅੰਕੜੇ ਇਕੱਤਰ ਕਰ ਲਏ ਜਿਨ੍ਹਾਂ ਤੋਂ ਇਹ ਸਪਸ਼ਟ ਹੁੰਦਾ ਸੀ ਕਿ ਪੰਜਾਬ ਵਿਚ ੫੦ ਤੋਂ ਵਧ ਰੈਜਮੈਂਟਾਂ ਅੰਗਰੇਜ਼ ਸਾਮਰਾਜ ਵਿਰੁਧ ਵਿਦਰੋਹ ਕਰਨ ਲਈ ਅਵਸਰ ਦੀ ਤਾੜ ਵਿਚ ਤਿਆਰ ਬੈਠੀਆਂ ਸਨ। ੧੮੫੦ ਵਿਚ ਇਹ ਬਗਾਵਤ ਫੁਟ ਪਈ, ਪਰ ਚਾਰਲਸ ਕੈਂਪੀਯਰ ਦੀ ਤਤਪਰਤਾ ਨਾਲ ਇਹ ਅਸਫਲ ਹੋ ਕੇ ਰਹਿ ਗਈ। ਸਿੱਖ ਰੈਜੀਮੈਂਟਲ ਸੈਂਟਰ, ਜਿਥੋਂ ਇਹ ਵਿਦਰੋਹ ਆਰੰਭ ਹੋਇਆ ਸੀ, ਨੂੰ ਬਰਖਾਸਤ ਕਰ ਦਿਤਾ ਗਿਆ ਅਤੇ ੬੫ ਸਿੱਖ ਸੈਨਕਾਂ ਨੂੰ ਵੱਖ ਵੱਖ ਸਜਾਵਾਂ ਹੋਈਆਂ।

ਅੰਗਰੇਜ਼ਾਂ ਵਿਰੁਧ ਸ਼ਾਂਤਮਈ ਅੰਦੋਲਨ ਸਭ ਤੋਂ ਪਹਿਲਾਂ ੧੮੬੯ ਵਿਚ, ਅਜੇ ਜਦੋਂ ਕਾਂਗਰਸ ਬਣੀ ਹੀ ਨਹੀਂ ਸੀ, ਇਕ ਸਿੱਖ ਮਹਾਂ ਪੁਰਸ਼ ਬਾਬਾ ਰਾਮ ਸਿੰਘ ਜੀ ਨੇ ਆਰੰਭ ਕੀਤਾ ਸੀ। ਆਪ ਜੀ ਨੇ ਅੰਗਰੇਜ਼ੀ ਜ਼ਬਾਨ, ਅੰਗਰੇਜ਼ੀ ਲਿਬਾਸ, ਅੰਗਰੇਜ਼ ਸਰਕਾਰ ਦੀਆਂ ਨੌਕਰੀਆਂ, ਸਰਕਾਰੀ ਅਦਾਲਤਾਂ, ਡਾਕਖਾਨੇ, ਰੇਲ ਗਡੀਆਂ ਆਦਿ ਦਾ ਬਾਈਕਾਟ ਕਰਨ ਦਾ ਪ੍ਰੋਗਰਾਮ ਦੇਸ਼ ਨੂੰ ਦਿਤਾ ਅਤੇ ਦੇਸ਼ ਭਰ ਵਿਚ ਮੁਕਾਬਲੇ ਦੀ ਸਰਕਾਰ ਸੰਗਠਨ ਕਰਨ ਦੀ ਵਿਉਂਤ ਬਣਾਈ। ਪੰਜਾਬ ਵਿਚ ਤਾਂ ਬਾਉਂ ਬਾਈਂ ਉਹਨਾਂ ਨੇ ਆਪਣੇ ਸੂਬੇ ਵੀ ਸਥਾਪਤ ਕਰ ਦਿਤੇ ਸਨ। ਨਿਪਾਲ ਨਰੇਸ਼ ਅਤੇ ਰੂਸ ਸਰਕਾਰ ਦੀ ਸਹਾਇਤਾ ਦਾ ਵਿਸ਼ਵਾਸ ਵੀ ਪ੍ਰਾਪਤ ਕਰ ਲਿਆ ਸੀ, ਪਰ ਭਾਰਤ ਵਿਚ ਜਾਤੀਵਾਦ ਅਤੇ ਜੈ ਚੰਦੀ ਜ਼ਹਿਨੀਅਤ ਨੇ ਪੰਜਾਬ ਤੋਂ ਬਾਹਰਲੇ ਕਿਸੇ ਭਾਰਤੀ ਦਾ ਸਹਿਯੋਗ ਬਾਬਾ ਜੀ ਨੂੰ ਨਾ ਮਿਲਣ ਦਿਤਾ।

੧੮੭੧ ਵਿਚ ਗਊ ਹਤਿਆ ਅੰਦੋਲਨ ਵੀ ਨਾਮਧਾਰੀ ਮਹਾਂ ਪੁਰਸ਼ਾਂ ਨੇ ਚਲਾਇਆ। ਥਾਉਂ ਥਾਈਂ ਬੁਚੜਾਂ ਨੂੰ ਵਢ ਦਿਤਾ ਗਿਆ। ਸ੍ਰੀ ਦਰਬਾਰ ਸਾਹਿਬ ਸ੍ਰੀ ਅੰਮ੍ਰਿਤਸਰ ਦੇ ਪ੍ਰਵੇਸ਼ ਦੁਆਰ ਦੇ ਨਾਲ ਕਰ ਕੇ ਇਕ ਬੁਚੜਖਾਨਾ ਖੋਲ੍ਹਿਆ ਗਿਆ ਸੀ, ਜਿਸ ਨਾਲ ਸ੍ਰੀ ਦਰਬਾਰ ਸਾਹਿਬ ਅਤੇ ਅੰਮ੍ਰਿਤ ਸਰੋਵਰ ਦੀ ਪਵਿਤ੍ਰਤਾ ਭੰਗ ਹੁੰਦੀ ਸੀ। ਇਸ ਨੂੰ ਕਲਗੀਧਰ ਜੀ ਦੇ ਇਹ ਨਾਮਧਾਰੀ ਸੂਰਬੀਰ ਭਲਾ ਕਿਵੇਂ ਬਰਦਾਸਤ ਕਰ ਸਕਦੇ ਸਨ। ਰਾਤੋ ਰਾਤ ਕਸਾਈਆਂ ਨੂੰ ਕਟ ਵਢ ਸੁਟਿਆ ਤੇ ਬੁਚੜ ਖਾਨਾ ਢਾਹ ਕੇ ਥਾਂ ਪਧਰਾ ਕਰ ਦਿਤਾ ਗਿਆ।

ਸਿੱਖ ਸੂਰਬੀਰਾਂ ਨੇ ਮਿਲਟਰੀ ਵਿਚ ਵੀ ਸਾਮਰਾਜੀਆਂ ਵਿਰੁਧ ਬਗਾਵਤ ਫੈਲਾਣ ਦਾ ਯਤਨ ਕੀਤਾ। ਥਾਉਂ ਥਾਈਂ ਸਿਰਲਥ ਸੂਰਮੇ ਇਸ ਮਕਸਦ ਲਈ ਸਥਾਪਨ ਕੀਤੇ ਗਏ। ਕਾਬਲ ਵਿਚ ਭਾਈ ਬਿਸ਼ਨ ਸਿੰਘ, ਗਵਾਲੀਅਰ ਵਿਚ ਭਾਈ ਨਰੈਣ ਸਿੰਘ, ਕਾਸ਼ੀ

ਵਿਚ ਭਾਈ ਕਾਹਨ ਸਿੰਘ ਆਦਿ ਨੂੰ ਇਸ ਮਤਲਬ ਲਈ ਨਿਯੁਕਤ ਕੀਤਾ ਗਿਆ।

੧੮੭੨ ਵਿਚ ਸਿੰਘਾਂ ਨੇ ਅਸਲਾਖਾਨੇ ਤੇ ਕਬਜ਼ਾ ਕਰਨ ਦਾ ਫੈਸਲਾ ਕੀਤਾ। ਇਸ ਯਤਨ ਵਿਚ ਕੋਤਵਾਲ ਅਤੇ ੭ ਫੌਜੀ ਮਾਰੇ ਗਏ। ਲੁਧਿਆਣੇ ਦੇ ਡੀ ਸੀ. ਨੇ ਫੌਜੀ ਸਹਾਇਤਾ ਮੰਗੀ ਅਤੇ ਨਾਲ ਲਗਦੀਆਂ ਰਿਆਸਤਾਂ ਨੂੰ ਵੀ ਮਦਦ ਕਰਨ ਲਈ ਕਿਹਾ ਅਤੇ ਇਸ ਤਰ੍ਹਾਂ ਇਕ ਬੜੀ ਵਡੀ ਫੌਜ ਰਾਹੀਂ ਨਾਮਧਾਰੀਆਂ ਦੇ ਇਸ ਦਲ ਨੂੰ ਗ੍ਰਿਫਤਾਰ ਕਰ ਲਿਆ ਗਿਆ।

(ਸ: ਅਜਾਇਬ ਸਿੰਘ ਬੀ. ਏ., ਐਲ. ਐਲ. ਬੀ.)

ਜੇ ਬਾਕੀ ਦੇ ਭਾਰਤ ਨੇ ਬਾਬਾ ਜੀ ਨੂੰ ਉਦੋਂ ਸਹਿਯੋਗ ਦਿਤਾ ਹੁੰਦਾ ਅਤੇ ਬਾਬਾ ਜੀ ਦੇ ਪ੍ਰੋਗਰਾਮ ਨੂੰ ਅਪਣਾਇਆ ਹੁੰਦਾ ਤਾਂ ਨਿਰਸੰਦੇਹ ਦੇਸ਼ ਨੂੰ ਸੁਤੰਤ੍ਰਤਾ ਲਈ ਹੋਰ ਪੌਣੀ ਸਦੀ (੧੯੪੭ ਦੀ ਉਡੀਕ ਨਾ ਕਰਨੀ ਪੈਂਦੀ। ਭਾਰਤ ਵਿਚ ਹਿੰਦੂ ਫਿਰਕਾਪ੍ਰਸਤੀ ਤੇ ਜੋ ਚੰਦੀ ਜ਼ਹਿਨੀਅਤ ਕਾਰਨ ਬਾਬਾ ਜੀ ਦਾ ਅੰਦੋਲਨ ਸਫਲ ਨਾ ਹੋ ਸਕਿਆ। ਸਿਟੇ ਦੇ ਤੌਰ ਤੇ ਬਾਬਾ ਜੀ ਤੇ ਉਹਨਾਂ ਦੇ ੧੨ ਸਾਥੀਆਂ ਨੂੰ ਨਜ਼ਰਬੰਦ ਕਰ ਕੇ ਬਰਮਾ ਵਿਚ ਦੇਸ਼ ਬਦਰ ਕਰ ਦਿਤਾ ਗਿਆ। ਜਨਵਰੀ ੧੮੭੨ ਵਿਚ ੬੪ ਨਾਮਧਾਰੀ ਸੂਰਬੀਰਾਂ ਨੂੰ ਤੋਪਾਂ ਨਾਲ ਉਡਾ ਦਿਤਾ ਗਿਆ। ਕਈਆਂ ਨੂੰ ਉਮਰ ਕੈਦਾਂ ਦੀਆਂ ਸਜ਼ਾਵਾਂ ਦਿਤੀਆਂ ਗਈਆਂ, ਜੈਦਾਦਾਂ ਦੀ ਜ਼ਬਤੀ ਤੇ ਕਾਲੇ ਪਾਣੀ ਦੇ ਦੰਡ ਦਿਤੇ ਗਏ। ਨਾਮਧਾਰੀਆਂ ਦੇ ਕੇਂਦਰ ਭੈਣੀ ਸਾਹਿਬ ਵਿਚ ਤਾਜ਼ੀਰੀ ਪੁਲਸ ਚੌਕੀਆਂ ਬਿਠਾਈਆਂ ਗਈਆਂ ਅਤੇ ਭੈਣੀ ਸਾਹਿਬ ਦੀ ਯਾਤਰਾ ਕਰਨ ਲਈ ਆਉਣ ਵਾਲੇ ਸ਼ਰਧਾਲੂਆਂ ਨੂੰ ਕੈਰੀ ਅੱਖ ਨਾਲ ਵੇਖਿਆ ਜਾਣ ਲਗਾ। ਕਈਆਂ ਨੂੰ ਤਾਂ ਕਈ ਤਰ੍ਹਾਂ ਨਾਲ ਖਜਲ ਖਰਾਬ ਕੀਤਾ ਜਾਣ ਲਗਾ।

੧੮੬੯ ਵਿਚ ਨਾਮਧਾਰੀਆਂ ਨੇ ਖਾਲਸਾ ਰਾਜ ਦੀ ਸਥਾਪਨਾ ਦਾ ਐਲਾਨ ਕੀਤਾ ਪਰ ਵਿਧਾਤਾ ਨੂੰ ਕੁਝ ਹੋਰ ਹੀ ਮਨਜ਼ੂਰ ਸੀ। ਅੰਗਰੇਜ਼ਾਂ ਦਾ ਸਤਾਰਾ ਅਜੇ ਚਮਕਣਾ ਸੀ।

ਇਸ ਗਲ ਵਿਚ ਰਤਾ ਜਿੰਨੀ ਵੀ ਅਤਿ ਕਥਨੀ ਅਤੇ ਮੁਬਾਲਗਾ–ਆਮੇਜ਼ੀ ਨਹੀਂ ਹੈ ਕਿ ਜੇਕਰ ੧੮੪੯ ਵਿਚ ਸਾਰਾ ਦੇਸ਼ ਇਕੱਠਾ ਹੋ ਕੇ ਸਿੱਖਾਂ ਦੇ ਵਿਰੁਧ ਨਾ ਲੜਦਾ ਜਾਂ ੧੮੬੯–੭੦ ਵਿਚ ਬਾਬਾ ਰਾਮ ਸਿੰਘ ਜੀ ਨੂੰ ਪੂਰਨ ਸਹਿਯੋਗ ਦੇਂਦਾ ਤਾਂ ਦੇਸ਼ ਦੀ ਆਜ਼ਾਦੀ ਕਦੋਂ ਦੀ ਹੀ ਦੇਸ਼ ਦੇ ਸੂਰਬੀਰਾਂ ਦੇ ਪੈਰ ਚੁੰਮਦੀ ਨਜ਼ਰ ਆਉਂਦੀ।

ਇਸ ਹਕੀਕਤ ਤੋਂ ਪਰਦਾ ਚੁਕਣ ਵਿਚ ਸਾਨੂੰ ਕੁਝ ਵੀ ਹਿਚਕਚਾਹਟ ਨਹੀਂ ਹੈ ਕਿ ਜੇ ਭਾਰਤ ਵਿਚ ਅਜ ਹਿੰਦੂ ਫਿਰਕਾ ਪ੍ਰਸਤੀ ਅਤੇ ਸਿੱਖ ਵਿਰੋਧੀ ਭਾਵਨਾ ਦੀ ਜ਼ਹਿਰੀਲੀ ਜ਼ਹਿਨੀਅਤ ਨਾ ਹੁੰਦੀ ਜਾਂ ਬਾਬਾ ਰਾਮ ਸਿੰਘ ਜੀ ਗੁਰੂ ਕਲਗੀਧਰ ਦੇ ਸਿੱਖ ਨਾ ਹੋ ਕੇ ਕਿਸੇ ਹੋਰ ਧਰਮ ਨਾਲ ਸੰਬੰਧਤ ਹੁੰਦੇ ਤਾਂ ਅਜ ਉਹ ਦੇਸ਼ ਵਿਚ ਰਾਸ਼ਟਰ ਪਿਤਾ ਦੇ ਸਨਮਾਨ ਨਾਲ ਨਿਵਾਜੇ ਜਾ ਰਹੇ ਹੁੰਦੇ। ਗਾਂਧੀ ਜੀ ਨੇ ਦੇਸ਼ ਨੂੰ ਕੋਈ ਪ੍ਰੋਗਰਾਮ ਨਵਾਂ ਨਹੀਂ ਦਿਤਾ, ਉਨ੍ਹਾਂ ਨੇ ਸਾਰੇ ਦਾ ਸਾਰਾ ਬਾਬਾ ਜੀ ਦਾ ਪ੍ਰੋਗਰਾਮ ਹੀ ਦੇਸ਼ ਨੂੰ ਦਿਤਾ ਹੈ।

ਸ੍ਰ: ਦਿਆਲ ਸਿੰਘ ਜੀ ਨੂੰ "ਦਿਆਲ ਸਿੰਘ ਕਾਲਜ" ਜਾਂ ਦੈਨਿਕ 'ਟ੍ਰੀਬਯੂਨ' ਤੋਂ ਤਾਂ ਕਈ ਸਜਣ ਜਾਣਦੇ ਹੋਣਗੇ, ਪਰ ਇਕ ਮਹਾਨ ਦੇਸ਼ ਭਗਤ ਅਤੇ ਪਹਿਲੀ ਸਫ ਦੇ ਮਹਾਨ ਨੈਸ਼ਨਲ ਲੀਡਰ ਦੇ ਤੌਰ ਤੇ ਕੋਈ ਨਹੀਂ ਜਾਣਦਾ ਹੋਵੇਗਾ। ਆਪ ਜੀ ਦਾਦਾ ਭਾਈ ਨਾਰੋ ਜੀ ਦੇ ਪੱਧਰ ਦੇ ਨੈਸ਼ਨਲ ਲੀਡਰ ਸਨ ਅਤੇ ੧੮੯੩ ਦੇ ਆਲ ਇੰਡੀਆ ਨੈਸ਼ਨਲ ਕਾਂਗਰਸ ਦੇ ਲਾਹੌਰ ਸੈਸ਼ਨ ਦੇ ਪ੍ਰਧਾਨ ਚੁਣੇ ਗਏ ਸਨ।

੧੯੦੭ ਵਿਚ ਸ੍ਰ: ਅਜੀਤ ਸਿੰਘ (ਸ਼ਹੀਦ ਭਗਤ ਸਿੰਘ ਦੇ ਚਾਚਾ ਜੀ) ਨੇ "ਪਗੜੀ ਸੰਭਾਲ ਜਟਾ" ਦੀ ਚਿਤਾਉਣੀ ਦੇ ਕੇ ਦੇਸ਼ ਦੇ ਸੁਤੰਤਰਤਾ ਸੈਨਾਨੀਆਂ ਨੂੰ ਹਲੂਣਿਆ ਅਤੇ ਅੰਗਰੇਜ਼ ਸਰਕਾਰ ਨੂੰ ਇਕ ਖੁਲ੍ਹਾ ਚੈਲਿੰਜ ਦਿਤਾ। ਪਰ ਹਾਲਾਤ ਸਾਜ਼ਗਾਰ ਨਾ ਹੋਣ ਕਰਕੇ ਆਪਣੇ ਦੂਜੇ ਸਾਥੀਆਂ ਲਾਲਾ ਹਰਦਿਆਲ ਅਤੇ ਰਾਮ ਬਿਹਾਰੀ ਬੋਸ ਨਾਲ ਦੇਸ ਵਿਚੋਂ ਬਾਹਰ ਨਿਕਲ ਗਏ ਅਤੇ ਕੈਲੇਫੋਰਨੀਆਂ ਵਿਚ ਹੈਡ ਕੁਆਰਟਰ ਰਖ ਕੇ ਭਾਰਤ ਸੁਆਧੀਨਤਾ ਦੀ ਲਹਿਰ ਨੂੰ ਚਲਾਉਣ ਲਗੇ। ਅਮਰੀਕਾ ਤੇ ਕਨੇਡਾ ਦੇ ਸਿੱਖਾਂ ਨੇ "ਗ਼ਦਰ ਪੱਤ੍ਰਕਾ" ਦੇ ਨਾਉਂ ਦਾ ਅਖਬਾਰ ਚਾਲੂ ਕੀਤਾ ਅਤੇ ਬਦੇਸ਼ਾਂ ਵਿਚ ਰਹਿੰਦੇ ਸਿੱਖਾਂ ਨੂੰ ਦੇਸ਼ ਦੀ ਸੁਤੰਤਰਤਾ ਲਈ ਪਰੇਰਤ ਕਰਨ ਦਾ ਕੰਮ ਆਰੰਭ ਦਿਤਾ।

ਇਸੇ ਸਾਲ ਹੀ ਕਨੇਡਾ ਵਿਚ "ਬਬਰ ਅਕਾਲੀ ਲਹਿਰ" ਤੇ ਕੈਲੇਫੋਰਨੀਆ ਵਿਚ "ਗ਼ਦਰ ਪਾਰਟੀ" ਸੰਗਠਨ ਕੀਤੇ ਗਏ।

੧੯੧੩ ਵਿਚ ਬਾਬਾ ਸੋਹਣ ਸਿੰਘ ਜੀ ਭਕਨਾ ਨੇ ਭਾਰਤ ਵਿਚ ਗ਼ਦਰ ਪਾਰਟੀ ਦੀ ਨੀਂਹ ਰਖੀ। ਇਸ ਪਾਰਟੀ ਦੇ ਜਾਨਬਾਜ਼ ਵਰਕਰਾਂ ਦੇਸ਼ ਵਿਚ ਥਾਉਂ ਥਾਈਂ ਅੰਗਰੇਜ਼ਾਂ ਅਤੇ ਉਨ੍ਹਾਂ ਦੇ ਪਿਠੂਆਂ ਅਤੇ ਦੇਸ਼ ਧ੍ਰੋਹੀਆਂ ਨੂੰ ਚੁਣ ਚੁਣ ਕੇ ਬੰਨੇ ਲਾਇਆ।

੧੯੧੪ ਵਿਚ ਬਾਬਾ ਗੁਰਦਿਤ ਸਿੰਘ ਜੀ ਨੇ ਕਾਮਾਗਾਟਾ ਮਾਰੂ ਜਹਾਜ਼ ਵਿਚ ਪ੍ਰਦੇਸ਼ਾਂ ਵਿਚ ਵਸਦੇ ਸਿਰਲੱਥ ਦੇਸ਼ ਭਗਤ ਭਾਰਤੀਆਂ ਨੂੰ, ਜਦੋਂ ਕਨੇਡਾ ਸਰਕਾਰ ਨੇ ਵੈਨਕੋਵਰ ਬੰਦਰਗਾਹ ਤੇ ਉਤਰਨ ਨਾ ਦਿਤਾ, ਤਾਂ ਉਹਨਾਂ ਨੂੰ ਭਾਰਤ ਵਿਚ ਲਿਆਂਦਾ। ਇਹਨਾਂ ਪੌਣੇ ਚਾਰ ਸੌ ਬੀਰ ਦੇਸ਼ ਭਗਤਾਂ ਦਾ ਦੇਸ਼ ਦੀ ਸੁਤੰਤ੍ਰਤਾ ਲਈ ਕੋਈ ਆਪਣਾ ਹੀ ਪ੍ਰੋਗਰਾਮ ਸੀ, ਪਰ ਜਹਾਜ਼ ਦੇ ਬਜ ਬਜ ਘਾਟ ਤੇ ਲਗਣ ਤੋਂ ਪਹਿਲਾਂ ਹੀ ਸਾਮਰਾਜ ਨੂੰ ਭਿਣਕ ਪੈ ਗਈ ਤੇ ਉਹਨਾਂ ਨੂੰ ਬਜ ਬਜ ਘਾਟ ਤੇ ਜਹਾਜ਼ ਦੇ ਲਗਦਿਆਂ ਹੀ ਗੋਲੀਆਂ ਨਾਲ ਭੁੰਨ ਦਿਤਾ ਗਿਆ। ਬਾਬਾ ਜੀ ਲਾ-ਪਤਾ ਹੋ ਗਏ, ਪੰਜਾਹ ਸਿੱਖ ਸੂਰਬੀਰ ਬੰਦਰਗਾਹ ਉਤੇ ਹੀ ਸ਼ਹੀਦੀ ਜਾਮ ਪੀ ਗਏ। ਬਾਕੀਆਂ ਨੂੰ ਬੰਦੀ ਬਣਾ ਲਿਆ ਗਿਆ।

ਕਾਮਾ ਗਾਟਾ ਮਾਰੂ ਦੇ ਕੁਲ ੩੭੬ ਯਾਤਰੂਆਂ ਵਿਚੋਂ ੩੫੫ ਸਿੱਖ ਸਨ। ਅਤੇ ਸ਼ਹੀਦ ਹੋਣ ਵਾਲੇ ਪੰਜਾਹ ਦੇ ਪੰਜਾਹ ਹੀ ਸਿੱਖ ਸਨ। ਇਹ ਘਟਨਾ ੨੯ ਸਤੰਬਰ ੧੯੧੪ ਦੀ ਹੈ।

ਉਪ੍ਰੋਕਤ ਸਾਕੇ ਦੀ ਖਬਰ ਜਦੋਂ ਬਦੇਸ਼ਾਂ ਵਿਚ ਪੁਜੀ ਤਾਂ ਹਰ ਥਾਈਂ ਅੰਗਰੇਜ਼ਾਂ

ਵਿਰੁਧ ਰੋਸ ਇਕ ਦਮ ਭੜਕ ਪਿਆ ਅਤੇ ਮਨੀਲਾ, ਸ਼ਿੰਘਾਈ, ਜਾਪਾਨ, ਅਮਰੀਕਾ ਆਦਿ ਵਿਚ ਵਸਦੇ ੧੭੦ ਸਿੰਘਾਂ ਦਾ ਇਕ ਜਥਾ ੨੪ ਅਕਤੂਬਰ ੧੯੧੪ ਨੂੰ ਭਾਰਤ ਪੁਜਾ, ਪਰ ਸਭ ਨੂੰ ਹੀ ਗ੍ਰਿਫਤਾਰ ਕਰਕੇ ਭਾਰਤ ਵਿਚ ਸਭ ਤੋਂ ਵਧ ਤਕਲੀਫਾਂ ਦੇ ਕੇ ਅਤੇ ਦੁਖਦਾਈ ਜਿਹਲਾਂ ਮਿੰਟਗੁਮਰੀ ਤੇ ਮੁਲਤਾਨ ਵਿਚ ਡਕ ਦਿਤਾ ਗਿਆ ।

ਮਾਰਚ ੧੯੧੫ ਤੀਕ ੩੧੨੫ ਸਿੰਘ ਦੁਨੀਆਂ ਭਰ ਚੋਂ ਵਖ ਵਖ ਦੇਸ਼ਾਂ ਤੋਂ ਪੰਜਾਬ ਆਣ ਪੁਜੇ ਸਨ ਤੇ ਇਸ ਨੇ ਸੁਤੰਤ੍ਰਤਾ ਲਹਿਰ ਨੂੰ ਕਾਫੀ ਤੇਜ਼ ਕਰ ਦਿਤਾ ਸੀ ।

(ਸ: ਅਜਾਇਬ ਸਿੰਘ ਬੀ. ਏ., ਐਲ. ਐਲ. ਬੀ)

੧੯੧੫-੧੬ ਵਿਚ ਸ: ਕਰਤਾਰ ਸਿੰਘ ਸਰਾਭਾ ਨੇ ਦੇਸ਼ ਸਵਾਧੀਨਤਾ ਦੇ ਜਜ਼ਬੇ ਦਾ ਮੁਆਤਾ ਭਾਰਤੀ ਫੌਜੀਆਂ ਦੇ ਦਿਲਾਂ ਵਿਚ ਲਾਉਣ ਦਾ ਪ੍ਰੋਗਰਾਮ ਬਣਾਇਆ, ਪਰ ਉਹ ਸਫਲ ਨਾ ਹੋ ਸਕਿਆ ਅਤੇ ੧੪ ਨਵੰਬਰ ੧੯੧੭ ਨੂੰ ਆਪਣੇ ੧੨ ਸਿਖ ਸਾਥੀਆਂ ਸਮੇਤ ਫਾਂਸੀ ਦੇ ਤਖਤੇ ਤੇ ਲਟਕਾ ਦਿਤਾ ਗਿਆ । ਉਸ ਦੇ ੧੫ ਹੋਰ ਸਾਥੀਆਂ ਨੂੰ ਸਿਵਲ ਤੇ ਮਿਲਟਰੀ ਅਦਾਲਤਾਂ ਨੇ ਮੌਤ ਦੀਆਂ ਸਜ਼ਾਵਾਂ ਦਿਤੀਆਂ ।

ਇਸ ਸਮੇਂ ਵਿਚ ਬਾਬਿਆਂ ਨੇ ਆਪਣੀਆਂ ਜੈਦਾਦਾਂ ਤੋ ਨਿਕਸੁਕ ਵੇਚ ਵਟ ਕੇ ਅਮਰੀਕਾ ਅਤੇ ਕੈਨੇਡਾ ਪੁਜ ਕੇ ਉਥੇ ਵਸਦੇ ਭਾਰਤੀਆਂ ਨੂੰ ਦੇਸ਼ ਸੁਤੰਤ੍ਰਤਾ ਅੰਦੋਲਨ ਵਿਚ ਆਪਣਾ ਹਿਸਾ ਪਾਉਣ ਦੀ ਭਰਪੂਰ ਪਰੇਰਨਾ ਦੇਣ ਵਿਚ ਸ਼ਲਾਘਾ ਯੋਗ ਕੰਮ ਕੀਤਾ ।

ਅਪਰੈਲ ੧੯੧੯ ਨੂੰ ਵਿਸਾਖੀ ਵਾਲੇ ਦਿਨ, ਅੰਮ੍ਰਿਤਸਰ ਵਿਖੇ ਜਲਿਆਂ ਵਾਲੇ ਬਾਗ ਦਾ ਖੂਨੀ ਕਾਂਡ ਹੋਇਆ, ਜਿਸ ਵਿਚ ਸ਼ਹੀਦ ਹੋਣ ਵਾਲੇ ੧੩੦੦ ਦੇਸ਼ ਭਗਤਾਂ ਵਿਚੋਂ ੭੯੯ ਕੇਵਲ ਸਿਖ ਸੂਰਬੀਰ ਹੀ ਸਨ । (ਸ: ਜਸਵੰਤ ਸਿੰਘ)

ਜਲਿਆਂ ਵਾਲੇ ਬਾਗ ਵਿਚ ਜਨਰਲ ਡਾਇਰ ਦੀ ਗੋਲੀ ਦਾ ਜ਼ਿਕਰ ਹੋਏ, ਉਹਨਾਂ ਹਜਾਰਾਂ ਨਿਹੱਥੇ ਤੇ ਮਜ਼ੂਮ ਲੋਕਾਂ ਦਾ ਬਦਲਾ ਵੀ ਇਕ ਸਿੱਖ ਊਧਮ ਸਿੰਘ ਸੁਨਾਮ ਵਾਲੇ ਨੇ ਹੀ ਲਿਆ ਸੀ ਜੋ ਪੂਰੇ ਇੱਕੀ ਸਾਲਾਂ ਤੋਂ ਬਾਅਦ ਵੀ ਉਹਨਾਂ ਮਾਸੂਮਾਂ ਦੀਆਂ ਸਿਸਕੀਆਂ ਦੀ ਯਾਦ ਨੂੰ ਭੁਲਾ ਨਾ ਸਕਿਆ ਅਤੇ ਅੰਤ ਨੂੰ ਉਹਨਾਂ ਦੇ ਕਾਤਲ ਦੇ ਘਰ ਇੰਗਲੈਂਡ ਵਿਖੇ ਜਾ ਮਾਰਿਆ ਤੇ ਇਸ ਤਰਾਂ ਇਕ ਪੁਰਾਣਾ ਬਦਲਾ ਜਾ ਚੁਕਾਇਆ ।

ਦੇਸ ਸੁਤੰਤ੍ਰਤਾ ਲਈ ਗਾਂਧੀ ਜੀ ਦੇਸ਼ ਨੂੰ ਸ਼ਾਂਤਮਈ ਅੰਦੋਲਨ ਚਲਾਣ ਦਾ ਪ੍ਰੋਗਰਾਮ ਦਿਤਾ । ਇਹ ਗਲ ੧੯੧੮ ਦੀ ਹੈ, ਪਰ ਇਸ ਪ੍ਰੋਗਰਾਮ ਨੂੰ ਆਰੰਭ ਕੌਣ ਕਰੇ ? ਅੰਤ ਪਹਿਲਾਂ ੧੯੧੯ ਦੀ ਵਿਸਾਖੀ ਤੇ ਜਲ੍ਹਿਆਂ ਵਾਲਾ ਬਾਗ ਵਿਖੇ ਤੇ ਫਿਰ ੯ ਅਗਸਤ ੧੯੨੧ ਵਾਲੇ ਦਿਨ ਨਿਰੋਲ ਅਕਾਲੀ ਝੰਡੇ ਹੇਠਾਂ ਗੁਰੂ ਕੇ ਬਾਗ ਦਾ ਮੋਰਚਾ ਆਰੰਭ ਕਰਕੇ ਦਸਮੇਸ਼ ਪਿਤਾ ਦੇ ਸੂਰਬੀਰਾਂ ਨੇ ਇਸ ਪ੍ਰੋਗਰਾਮ ਦਾ ਅਰੰਭ ਕੀਤਾ ।

੧੯੨੨ ਵਿਚ ਬਬਰ ਅਕਾਲੀ ਲਹਿਰ ਦਾ ਮੁਢ ਬੰਨ੍ਹ ਕੇ ਬਬਰਾਂ ਨੇ ਆਪਣੀਆਂ

ਸਰਗਰਮੀਆਂ ਨਾਲ ਸਾਮਰਾਜ ਦੀ ਪਕੜ ਨੂੰ ਕਾਫੀ ਨੁਕਸਾਨ ਪਹੁੰਚਾਇਆ ।

ਗੁਰਦੁਆਰਾ ਲਹਿਰ (੧੯੨੧ ੧੯੨੪) ਵਾਸਤਵ ਵਿਚ ਦੇਸ਼ ਸਵਤੰਤ੍ਰਤਾ ਅੰਦੋਲਨ ਦਾ ਹੀ ਆਰੰਭ ਸੀ । ਇਸ ਗਲ ਨੂੰ ਦੇਸ਼ ਦੇ ਚੋਟੀ ਦੇ ਲੀਡਰਾਂ ਨੇ ਸਵੀਕਾਰ ਕੀਤਾ ਹੈ :—

ਹੇਠਾਂ ਅਸੀਂ ਦੇਸ਼ ਦੇ ਉਚ ਪਧਰ ਦੇ ਨੈਸ਼ਨਲ ਲੀਡਰਾਂ ਦੇ ਵਿਚਾਰ, ਜੋ ਉਹਨਾਂ ਇਸ ਅੰਦੋਲਨ ਸਬੰਧੀ ਉਦੋਂ ਵਿਅਕਤ ਕੀਤੇ ਸਨ, ਦੇਂਦੇ ਹਾਂ :—

"ਮੈਂ ਪ੍ਰਨਾਮ ਕਰਦਾ ਹਾਂ ਅਕਾਲੀਆਂ ਨੂੰ ਜਿਨ੍ਹਾਂ ਦੇਸ਼ ਦੀ ਆਜ਼ਾਦੀ ਲਈ ਘੋਲ ਆਰੰਭਿਆ ਹੈ ਅਤੇ ਆਜ਼ਾਦੀ ਲਈ ਲੜ ਰਹੇ ਹਨ ।"

(ਪੰਡਤ ਮੋਤੀ ਲਾਲ ਨਹਿਰੂ)

"ਗੁਰੂ ਕੇ ਬਾਗ ਵਿਚੋਂ ਹੀ ਦੇਸ਼ ਸੁਤੰਤ੍ਰਤਾ ਦੀ ਲਹਿਰ ਉਠੀ ਹੈ ਅਤੇ ਹੁਣ ਇਸੇ ਨੇ ਹੀ ਦੇਸ਼ ਨੂੰ ਸੁਤੰਤ੍ਰ ਕਰਾਣਾ ਹੈ ।"

(ਪੰਡਤ ਮਦਨ ਮੋਹਨ ਮਾਲਵੀਆ)

"ਸਿਖ ਕੌਮ ਦਾ ਜਨਮ ਦੇਸ਼ ਦੀ ਸੁਤੰਤ੍ਰਤਾ ਲਈ ਹੋਇਆ ਹੈ ਅਤੇ ਇਹਨਾਂ ਵੀਰਾਂ ਦੇ ਹੁੰਦਿਆਂ ਦੇਸ਼ ਹੁਣ ਬਹੁਤੀ ਦੇਰ ਗੁਲਾਮ ਨਹੀਂ ਰਹਿ ਸਕਦਾ ਇਹ ਮੇਰਾ ਪਕਾ ਵਿਸ਼ਵਾਸ ਬਣ ਗਿਆ ਹੈ ।"

(ਦਾਦਾ ਭਾਈ ਨਾਰੋ ਜੀ)

"ਸਿਖ ਵੀਰਾਂ ਨੇ ਸਾਨੂੰ ਦੇਸ਼-ਸੁਤੰਤ੍ਰਤਾ ਦੀ ਪ੍ਰਪਤੀ ਦੀ ਜਾਚ ਸਿਖਾ ਦਿਤੀ ਹੈ । ਹੁਣ ਦੁਨੀਆਂ ਦੀ ਕੋਈ ਤਾਕਤ ਸਾਨੂੰ ਬਹੁਤੀ ਦੇਰ ਗੁਲਾਮ ਨਹੀਂ ਰਖ ਸਕਦੀ ।" (ਡਾਕਟਰ ਸੈਫੁਦੀਨ ਕਿਚਲੂ)

"ਜਿਸ ਦੇਸ਼ ਕੋਲ ਸਿੱਖਾਂ ਜੇਹੀ ਸ਼ਹੀਦਾਂ ਦੀ ਕੌਮ ਮੌਜੂਦ ਹੋਵੇ, ਉਹ ਦੇਸ਼ ਬਹੁਤੀ ਦੇਰ ਗੁਲਾਮ ਨਹੀਂ ਰਹਿ ਸਕਦਾ ।"

(ਪਟਾ ਭਾਈ ਸੀਤਾ ਰਾਮਦੀਆ)

"ਆਜ਼ਾਦੀ ਹਰ ਇਕ ਦਾ ਹੱਕ ਹੈ, ਅਸੀਂ ਕਪੁੱਤਰ ਹਾਂ, ਪਰ ਅਕਾਲੀ ਸਪੁੱਤਰ ਹਨ ਜਿਹੜੇ ਕਿ ਆਪਣੇ ਇਸ ਹੱਕ ਲਈ ਲੜ ਰਹੇ ਹਨ ।'

(ਲਾਲਾ ਲਾਜਪਤ ਰਾਏ)

ਲਾਇਲ ਗਜ਼ਟ ਵਿਚ ਲਾਲਾ ਲਾਜਪਤ ਰਾਏ ਨੇ ਲਿਖਿਆ :—

"ਜਿਥੋਂ ਤੀਕ ਅਹਿੰਸਾ ਤੇ ਉਸ ਨਾਲ ਸੰਬੰਧਤ ਆਤਮ ਬਲੀਦਾਨ ਦੀ ਭਾਵਨਾ ਦਾ ਸੰਬੰਧ ਹੈ, ਸਿਖਾਂ ਨੇ ਨਨਕਾਣਾ ਸਾਹਿਬ ਵਿਚ ਅਤੇ ਪਿਛੋਂ ਅਜਨਾਲਾ ਅਤੇ ਅੰਮ੍ਰਿਤਸਰ ਵਿਚ ਉਸ ਦਾ ਅਸਚਰਜ ਕਰ ਦੇਣ ਵਾਲਾ ਸਬੂਤ ਦਿਤਾ ਹੈ । ਉਹਨਾਂ ਨੇ ਆਪਣੇ ਆਪ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਦੇ

ਸਚੇ ਸਿੱਖ ਸਾਬਤ ਕਰ ਦਿਤਾ ਹੈ ਅਤੇ ਬਲੀਦਾਨ ਤੇ ਵੀਰਤਾ ਦੇ ਜਿਸ ਵਿਚ ਕੁਭਾਵ ਦਾ ਕੋਈ ਅੰਸ ਨਹੀਂ, ਦੇ ਜੋ ਉਦਾਹਰਣ ਸਥਾਪਤ ਕੀਤੇ ਹਨ, ਉਹਨਾਂ ਦਾ ਸੰਸਾਰ ਦੇ ਇਤਿਹਾਸ ਵਿਚ ਕੋਈ ਜੁਆਬ ਨਹੀਂ ਹੈ।''

ਗੁਰੂ ਕੇ ਬਾਗ ਦੇ ਮੋਰਚੇ ਪਿਛੋਂ ਸੀ. ਐਫ. ਇੰਡ੍ਰਯੂਜ਼ ਲਿਖਦਾ ਹੈ :—

''ਇਸ ਧਰਤੀ ਉਤੇ ਨਵੀਂ ਵੀਰਤਾ, ਜਿਸ ਦਾ ਜਨਮ ਹੀ ਕਸ਼ਟ ਭੋਗਣ ਦੀ ਸ਼ਕਤੀ ਤੋਂ ਹੋਇਆ ਹੈ, ਉਜਾਗਰ ਹੋਈ ਹੈ। ਗੁਰੂ ਨਾਨਕ ਦੇ ਸਿੱਖਾਂ ਨੇ ਦੁਨੀਆਂ ਨੂੰ ਅਹਿੰਸਕ ਲੜਾਈ ਦਾ ਇਕ ਨਵਾਂ ਸਬਕ ਸਿਖਾਇਆ ਹੈ।''

' ਇਹ ਅਕਾਲੀ ਨਿਰੇ ਲਹੂ ਹਡੀਆਂ ਦੇ ਬਣੇ ਹੋਏ ਨਹੀਂ, ਇਹਨਾਂ ਦੀ ਸਰੀਰਕ ਤੇ ਰੂਹਾਨੀ ਸ਼ਕਤੀ ਅੰਦਾਜ਼ੇ ਤੋਂ ਬਾਹਰ ਹੈ।''

(ਡਾ: ਖਾਨ ਚੰਦ ਦੇਵ)

''ਸਿੱਖ ਭਾਰਤ ਦੀਆਂ ਸਾਰੀਆਂ ਕੌਮਾਂ ਨਾਲੋਂ ਸਖ਼ਤ ਜਾਨ ਹਨ। ਮੈਂ ਕਿਸੇ ਸਿਖ ਨੂੰ ਵੀ ਮਾਰ ਪੈਣ ਤੇ ਹਾਇ ਹਾਇ ਕਰਦੇ ਨਹੀਂ ਵੇਖਿਆ ਸੁਣਿਆ। ਮੈਨੂੰ ਤਾਂ ਇਉਂ ਜਾਪਿਆ ਹੈ ਕਿ ਪੁਲਿਸ ਵਿਚ ਸ਼ੈਤਾਨ ਤੇ ਅਕਾਲੀਆਂ ਵਿਚ ਰਬ ਆਪ ਪ੍ਰਤਖ ਵਸਦਾ ਹੈ।''

ਪੰਡਤ ਮਦਨ ਮੋਹਨ ਮਾਲਵੀਆ ਤਾਂ ਸਿੰਘਾ ਦੀ ਕਥਨੀ ਤੇ ਕਰਨੀ ਤੋਂ ਇਤਨਾ ਪ੍ਰਭਾਵਿਤ ਹੋਇਆ ਸੀ ਕਿ ਉਸ ਨੇ ਹਿੰਦੂਆਂ ਨੂੰ ਇਸ ਗਲ ਲਈ ਪ੍ਰੇਰਿਆ ਕਿ ਜੇ ਉਹ ਬਦੇਸੀ ਹਕੂਮਤ ਦੀ ਗੁਲਾਮੀ ਤੋਂ ਮੁਕਤ ਹੋਣਾ ਚਾਹੁੰਦੇ ਹਨ ਤਾਂ ਫਿਰ ਹਰ ਹਿੰਦੂ ਘਰ ਨੂੰ ਘਟੋ-ਘਟ ਆਪਣਾ ਇਕ ਪੁਤਰ ਸਿੰਘ ਸਜਾਉਣਾ ਚਾਹੀਦਾ ਹੈ।

ਗੁਰੂ ਕੇ ਬਾਗ ਵਿਚ ਪੁਲਸ ਕਪਤਾਨ ਬੀ. ਟੀ. ਆਪ ਮਾਰ ਕਟਾਈ ਦੀ ਸਰਪ੍ਰਸਤੀ ਤੇ ਅਗਵਾਈ ਕਰਦਾ ਸੀ। ਇਸ ਦੇ ਜ਼ੁਲਮ ਵੇਖ ਕੇ ਕਮਿਸ਼ਨਰ ਲਾਹੌਰ, ਜਿਹੜਾ ਆਪ ਭਾਵੇਂ ਅੰਗਰੇਜ਼ ਸੀ, ਦ੍ਰਵ ਗਿਆ ਤੇ ਅਤੀ ਪ੍ਰਭਾਵਤ ਹੋਇਆ। ਉਸ ਨੇ ਸ਼ਿਮਲੇ ਵਿਚੋਂ ਗਵਰਨਰ ਪੰਜਾਬ ਨੂੰ ਬੁਲਾਇਆ, ਜਿਸ ਨੇ ਪੁਲਸ ਹਥੋਂ ਕੀਤੇ ਜਾ ਰਹੇ ਇਨਸਾਨੀਅਤ ਸੋਜ ਜ਼ੁਲਮ ਅਖੀਂ ਵੇਖੇ ਤੇ ਵੇਖ ਕੇ ਸਹਿਨ ਨ ਕਰ ਸਕਿਆ ਤੇ ਉਸ ਨੇ ਉਸੇ ਦਿਨ ਮਾਰ ਕੁਟਾਈ ਬੰਦ ਕਰ ਦੇਣ ਦੇ ਸਖਤ ਆਰਡਰ ਦੇ ਦਿਤੇ ਅਤੇ ਉਸ ਤੋਂ ਬਾਦ ਕੇਵਲ ਗ੍ਰਿਫਤਾਰੀਆਂ ਹੀ ਹੁੰਦੀਆਂ ਰਹੀਆਂ।

ਗੁਰਦੁਆਰਾ ਸ੍ਰੀ ਤਰਨ ਤਾਰਨ ਸਾਹਿਬ ਦੇ ਪਹਿਲੇ ਸ਼ਹੀਦ ਸ: ਹਜ਼ਾਰਾ ਸਿੰਘ ਦੀ ਵੀਰ-ਗਾਥਾ ਸੁਣ ਕੇ ਗਾਂਧੀ ਜੀ ਨੇ ਗੁਰਦੁਆਰਾ ਆਜ਼ਾਦ ਹੋ ਜਾਣ ਤੇ ਅਕਾਲੀ ਦਲ ਨੂੰ ਤਾਰ ਦਿਤੀ ਕਿ :—

"ਮੈਨੂੰ ਦੇਸ਼ ਆਜ਼ਾਦ ਕਰਾਣ ਦਾ ਨੁਸਖ਼ਾ ਮਿਲ ਗਿਆ ਹੈ, ਗੁਰਦੁਆਰਾ ਆਜ਼ਾਦ ਹੋ ਗਿਆ, ਮੁਬਾਰਕ ਹੋਵੇ । ਹੁਣ ਦੇਸ਼ ਵੀ ਤੁਸੀਂ ਹੀ ਆਜ਼ਾਦ ਕਰਾਣਾ ਹੈ ।' —ਐਮ ਕੇ ਗਾਂਧੀ

ਚਾਪੀਆਂ ਦੇ ਮੋਰਚੇ ਦੀ ਸਫਲਤਾ ਉਤੇ ਗਾਂਧੀ ਜੀ ਨੇ ਜੋ ਤਾਰ ਸ਼੍ਰੋਮਣੀ ਅਕਾਲੀ ਦਲ ਨੂੰ ਜਨਵਰੀ ੧੯੨੨ ਵਿਚ ਦਿਤੀ ਸੀ :—

"ਦੇਸ਼ ਸੁਤੰਤ੍ਰਤਾ ਦੀ ਪਹਿਲੀ ਲੜਾਈ ਜਿੱਤ ਲਈ ਗਈ ਹੈ । ਮੈਂ ਸਿੱਖ ਕੌਮ ਨੂੰ ਵਧਾਈ ਦੇਂਦਾ ਹਾਂ ।" —ਐਮ. ਕੇ. ਗਾਂਧੀ

(ਅਕਾਲੀ ਅੰਦੋਲਨ ਦੇ ਗੁਪਤ ਪਤਰ)

ਗਾਂਧੀ ਜੀ ਦੀਆਂ ਇਹ ਦੋਵੇਂ ਹੀ ਤਾਰਾਂ ਕਾਂਗਰਸ ਅਤੇ ਅਕਾਲੀ ਦਲ ਦੇ ਰੀਕਾਰਡ ਵਿਚ ਮੌਜੂਦ ਹਨ ।

ਗਰਦੁਆਰਾ ਮੂਵਮੈਂਟ ਵਿਚ ੫੦੦ ਸਿੱਖ ਸ਼ਹੀਦ ਹੋਏ, ੩੦ ਹਜ਼ਾਰ ਸਿੰਘ ਜੇਹਲਾਂ ਵਿਚ ਗਏ ਅਤੇ ੧੦ ਲਖ ਰੁਪਿਆ ਸਿੱਖਾਂ ਨੇ ਜੁਰਮਾਨਾ ਭਰਿਆ । (ਪ੍ਰੋ: ਗੰਡਾ ਸਿੰਘ ਪੀ. ਐਚ. ਡੀ.)

ਕਾਲੋਨੀ ਐਕਟ ਵਿਰੁਧ ਬਾਰ ਤਹਿਰੀਕ ਵਿਚ ਸ਼ਹੀਦ ਹੋਣ ਵਾਲੇ, ਉਮਰ ਕੈਦ ਦੀਆਂ ਸਜ਼ਾਵਾਂ ਭੋਗਣ ਵਾਲੇ ਤੇ ਅੰਗਰੇਜ਼ ਸਰਕਾਰ ਦੀਆਂ ਜਿਹਲਾਂ ਦੇ ਕਸ਼ਟ ਭੋਗਣ ਵਾਲੇ ਸਾਰੇ ਹੀ ਸਿੱਖ ਸਨ ।

ਨਾਭਾ ਨਰੇਸ਼ ਮਹਾਰਾਜਾ ਰਿਪੁਦਮਨ ਸਿੰਘ ਸਾਰੇ ਭਾਰਤ ਵਿਚ ਇਕੱਲਾ ਸ਼ੇਰ ਦਿਲ ਮਹਾਰਾਜਾ ਸੀ, ਜਿਸ ਨੇ ਦੇਸ਼ ਸੁਤੰਤ੍ਰਤਾ ਸਰਗਰਮੀਆਂ ਉਤੇ ਪਾਬੰਦੀਆਂ ਲਾਉਣ ਅਤੇ ਦੇਸ਼ ਭਗਤਾਂ ਉਤੇ ਕੜੀ ਨਿਗਾਹ ਰਖਣ ਸੰਬੰਧੀ ਅੰਗਰੇਜ਼ ਸਰਕਾਰ ਦੇ ਕਿਸੇ ਵੀ ਹੁਕਮ ਦੀ ਰਤਾ ਪ੍ਰਵਾਹ ਨਾ ਕੀਤੀ, ਸਗੋਂ ਉਹ ਦੇਸ਼ ਸੁਤੰਤ੍ਰਤਾ ਸੈਨਾਨੀਆਂ ਦੀ ਹਰ ਯੋਗ ਸਹਾਇਤਾ ਵੀ ਕਰਦਾ ਰਿਹਾ, ਜਿਸ ਦੇ ਪ੍ਰਣਾਮ ਵਜੋਂ ਉਸ ਨੂੰ ਗੱਦੀ ਤੋਂ ਲਾਹ ਕੇ ਉਸ ਦੇ ਪੁਤਰ ਨੂੰ ਗੱਦੀ ਨਸ਼ੀਨ ਕਰ ਦਿਤਾ ਗਿਆ, ਪਰ ਇਹ ਆਪਣੇ ਪਿਤਾ ਤੋਂ ਵੀ ਦੇਸ਼ ਭਗਤ ਸਾਬਤ ਹੋਇਆ ਜਿਸ ਦੇ ਫਲ ਸਰੂਪ ਇਸ ਨੂੰ ਵੀ ਗੱਦੀਓਂ ਲਾਹ ਕੇ ਕੋਡਾ ਕਨਾਲ (ਮਦਰਾਸ) ਵਿਚ ਨਜ਼ਰਬੰਦ ਕਰ ਦਿਤਾ ਗਿਆ । ਇਸ ਨੂੰ ਗੱਦੀਓਂ ਬੇਦਖਲ ਕਰਨ ਵਿਰੁਧ ਸਿਖਾਂ ਵਲੋਂ ਚਲਾਏ ਗਏ ਅੰਦੋਲਨ ਵਿਚ ਪੰਡਤ ਜਵਾਹਰ ਲਾਲ ਨਹਿਰੂ ਤੇ ਡਾ: ਸੈਫੂਦੀਨ ਕਿਚਲੂ ਵੀ ਗ੍ਰਿਫਤਾਰੀ ਦੇਣ ਲਈ ਆਏ ਸਨ ਤੇ ਗ੍ਰਿਫਤਾਰ ਹੋਏ ਸਨ ।

ਪੰਜਾਬ ਤੇ ਦੁਆਬੇ ਦੇ ਇਲਾਕੇ ਵਿਚ ਚੱਲੀ ਬਬਰ ਅਕਾਲੀ ਲਹਿਰ ਨੇ ਉੱਤਰ-ਪਛਮੀ ਭਾਰਤ ਵਿਚ ਤਰਥਲੀ ਮਚਾ ਦਿਤੀ ਸੀ । ਇਸ ਨਿਰੋਲ ਸਿੱਖ ਸੰਸਥਾ ਦੇ ਡਰ ਕਾਰਨ ਕੋਈ ਵੀ ਝੋਲੀ ਚਕ ਸੁਤੰਤਰਤਾ ਸੰਗਰਾਮੀਆਂ ਦੇ ਮੁਕਦਮਿਆਂ ਵਿਚ ਉਨ੍ਹਾਂ ਵਿਰੁਧ ਗਵਾਹੀ ਦੇਣ ਤਕ ਦਾ ਹੌਂਸਲਾ ਨਹੀਂ ਸੀ ਕਰਦਾ ।

ਲਾਹੌਰ ਸੈਂਟਰਲ ਜੇਹਲ ਵਿਚ ੧੯੧੪—੧੫ ਦੇ ਗਦਰੀ ਬਾਬਿਆਂ ਤੇ ਬਬਰਾਂ 'ਚੋਂ ੭ ਦੇਸ਼ ਭਗਤਾਂ ਨੂੰ ਫਾਂਸੀ ਅਤੇ ੧੭ ਨੂੰ ਮੌਤ ਦੀਆਂ ਸਜ਼ਾਵਾਂ ਹੋਈਆਂ, ਜਿਨ੍ਹਾਂ ਵਿਚ ੭ 'ਚੋਂ ੬ ਅਤੇ ੧੭ 'ਚੋਂ ੧੪ ਸਿਖ ਸਨ। ਪਰ ੨੭ ਪ੍ਰਵਾਨੇ, ਜਿਨ੍ਹਾਂ ਨੂੰ ਉਮਰ ਕੈਦ ਦੀ ਸਜ਼ਾ ਹੋਈ, ਉਹ ਸਾਰੇ ਦੇ ਸਾਰੇ ਹੀ ਗੁਰੂ ਕਲਗੀਧਰ ਜੀ ਦੇ ਲਾਡਲੇ ਸਿੱਖ ਸਨ।

ਇਸੇ ਕੜੀ ਦੇ ਇਕ ਹੋਰ ਕੇਸ ਦੇ ਫੈਸਲੇ ਅਨੁਸਾਰ ਸਤ ਵੀਰਾ ਨੂੰ ਉਮਰ ਕੈਦ ਹੋਈ, ਜਿਨ੍ਹਾਂ 'ਚੋਂ ੪ ਸਿੱਖ ਹੀ ਸਨ। ਲਾਹੌਰ ਸਪਲੀਮੈਂਟਰੀ ਸਾਜਸ਼ ਕੇਸ ਨੰਬਰ ਇਕ ਵਿਚ ੫ ਵੀਰਾਂ ਨੂੰ ਫਾਂਸੀ ਹੋਈ। ਇਹ ਪੰਜੇ ਹੀ ਸਿੱਖ ਸਨ ਅਤੇ ੯੧ ਨੂੰ ਉਮਰ ਕੈਦ ਹੋਈ, ਜਿਨ੍ਹਾਂ ਚੋਂ ੯੦ ਸਿੱਖ ਸਨ। ਇਸ ਦੇ ਪਿਛੋਂ ਪੰਜ ਹੋਰ ਲਾਹੌਰ ਸਪਲੀਮੈਂਟਰੀ ਸਾਜ਼ਸ਼ ਕੇਸ ਦੇ ਫੈਸਲਿਆਂ ਵਿਚ ੫੦ ਬਹਾਦਰਾਂ ਨੂੰ ਵਖ ਵਖ ਸਜ਼ਾਵਾਂ ਹੋਈਆਂ, ਜਿਨ੍ਹਾਂ 'ਚੋਂ ੪੯ ਸਿੱਖ ਸਨ।

ਲਾਹੌਰ ਜਿਹਲ ਵਿਚ ਇਕੋ ਸਮੇਂ ੭-੭ ਫਾਂਸੀ ਦੇ ਰੱਸਿਆਂ ਤੇ ੭-੭ ਅਕਾਲੀ ਸੂਰਬੀਰਾਂ ਨੇ ਝੂਟ ਕੇ ਜੋ ਅਦੁਤੀ ਸ਼ਹੀਦੀ ਨਜ਼ਾਰੇ ਪੇਸ਼ ਕੀਤੇ, ਸੰਸਾਰ ਦੇ ਇਤਿਹਾਸ ਵਿਚ ਅਜਿਹੀ ਹੋਰ ਕੋਈ ਮਿਸਾਲ ਨਹੀਂ ਮਿਲਦੀ।

੪ ਮਾਰਚ ੧੯੩੦ ਨੂੰ ਢਾਈ ਹਜ਼ਾਰ ਕਾਂਗਰਸੀ ਵਾਲੰਟੀਅਰਾਂ ਨੇ ਆਜ਼ਾਦ ਮੈਦਾਨ ਬੰਬਈ ਵਿਚ ਪੰਡਤ ਮੋਤੀ ਲਾਲ ਨਹਿਰੂ ਨੂੰ "ਜੀ ਆਇਆਂ" ਆਖਣਾ ਸੀ। ਅੰਗਰੇਜ਼ ਨੇ ਇਸ ਜਲਸੇ ਤੇ ਪਾਬੰਦੀ ਲਗਾ ਰਖੀ ਸੀ। ਇਹਨਾਂ ਢਾਈ ਹਜ਼ਾਰ ਵਾਲੰਟੀਅਰਾਂ ਨਾਲ ਸ੍ਰ ਪ੍ਰਤਾਪ ਸਿੰਘ ਦੀ ਜਥੇਦਾਰੀ ਹੇਠ ੨੩ ਅਕਾਲੀ ਸਿੰਘ ਤੇ ੬ ਬੀਬੀਆਂ ਅਕਾਲੀ ਝੰਡੇ ਹੇਠ ਸ਼ਾਮਲ ਸਨ। ਪਲਿਸ ਨੇ ਸਭ ਨੂੰ ਤਿਤਰ ਬਿਤਰ ਹੋਣ ਦਾ ਨੋਟਿਸ ਦਿਤਾ, ਪਰ ਜਲਸੇ ਵਿਚ ਸਗੋਂ ਜੋਸ਼ ਵਧ ਗਿਆ। ਪੁਲਿਸ ਨੇ ਲਾਠੀ ਚਾਰਜ ਆਰੰਭ ਕੀਤਾ। ਪਹਿਲੇ ਦੌਰ ਵਿਚ ਹੀ ਢਾਈ ਹਜ਼ਾਰ ਦੇ ਢਾਈ ਹਜ਼ਾਰ ਵਾਲੰਟੀਅਰ ਨੌਂ ਦੋ ਗਿਆਰਾਂ ਹੋ ਗਏ। ਕੇਵਲ ੨੯ ਪ੍ਰਾਣੀ ਨੀਲੀਆਂ ਦਸਤਾਰਾਂ ਤੇ ਨੀਲੇ ਦੁਪਟਿਆਂ ਵਾਲੇ ਬਾਕੀ ਬਚ ਗਏ। ਪੁਲੀਸ ਨੇ ਰਜ ਰਜ ਕੇ ਆਪਣੀਆਂ ਸੰਮਾਂ ਵਾਲੀਆਂ ਡਾਂਗਾਂ ਦੀ ਉਲੀ ਲਾਹੀ, ਪਰ 'ਵਾਹਿਗੁਰੂ ਵਾਹਿਗੁਰੂ' ਦਾ ਜਾਪ ਕਰਦੇ ਸੂਰਬੀਰਾਂ ਦਾ ਇਹ ਜਥਾ ਉਦੋਂ ਤੀਕ ਪੁਲਿਸ ਦੀ ਮਾਰ ਖਾਂਦਾ ਰਿਹਾ, ਜਦ ਤੀਕ ਕਿ ਪੁਲਿਸ ਆਪ ਹੀ ਮਾਰ ਮਾਰ ਕੇ ਥੱਕ ਨਹੀਂ ਸੀ ਗਈ।

'ਈਵਨਿੰਗ ਟਾਈਮਜ਼' ਨਿਊਯਾਰਕ ਦੇ ਪ੍ਰਤੀਨਿਧ ਨੇ ਇਹ ਸਭ ਕੁਝ ਆਪਣੀ ਅੱਖੀਂ ਵੇਖਿਆ ਤੇ ੨੩-੩-੧੯੩੦ ਦੇ ਪਰਚੇ ਵਿਚ ਲਿਖਦਾ ਹੈ: —

"ਭਾਰਤ ਵਿਚ ਇਕ ਅਜੇਹੀ ਕੌਮ ਵੀ ਹੈ, ਜਿਨ੍ਹਾਂ ਦੇ ਸਿਰ ਉਤੇ ਔਰਤਾਂ ਵਾਂਗੂ ਵਾਲ ਹਨ ਤੇ ਮੂੰਹ ਉਤੇ ਪਾਦਰੀਆਂ ਵਰਗੀ ਦਾਹੜੀ। ਇਹਨਾਂ ਦੇ ਗਲ ਵਿਚ ਤਿੰਨ ਤਿੰਨ ਫੁਟੀਆਂ ਕ੍ਰਿਪਾਨਾਂ ਹੁੰਦੀਆਂ ਹਨ। ਬੰਬਈ ਵਿਚ

ਪੁਲੀਸ ਦੀਆਂ ਲਾਠੀਆਂ ਪ੍ਰਹਾਰ ਵੇਲੇ ਇਹ ਸ਼ਾਂਤੀ ਪੂਰਬਕ ਮਾਰ ਖਾਂਦੇ, ਡਿਗਦੇ, ਫਿਰ ਉਠ ਕੇ ਲਾਠੀਆਂ ਖਾਣ ਲਈ ਤਿਆਰ ਬਰ ਤਿਆਰ ਹੋ ਜਾਂਦੇ। ਹੈਰਾਨੀ ਇਸ ਗਲ ਦੀ ਹੈ ਕਿ ਸਭ ਕੋਲ ਤਿੰਨ ਤਿੰਨ ਫੁਟੀਆਂ ਤਲਵਾਰਾਂ ਹੋਣ ਤੇ ਵੀ ਕਿਸੇ ਦਾ ਹੱਥ ਆਪਣੀ ਤਲਵਾਰ ਵਲ ਨਹੀਂ ਗਿਆ।"

੧੯੩੦ ਦੇ ਗਾਂਧੀ ਜੀ ਦੀ ਨਾ ਮਿਲਵਰਤਣ ਤਹਿਰੀਕ ਵਿਚ ਵੀ ਬਲੀਦਾਨ ਦੇਣ ਵਿਚ ਸਿੱਖ ਕਿਸੇ ਕੌਮ ਨਾਲੋਂ ਪਿਛੇ ਨਹੀਂ ਰਹੇ।

ਸੰਨ 1931 ਵਿਚ ਜਦ ਕੁਝ ਸੁਤੰਤਰਤਾ ਸੰਗਰਮੀਆਂ ਨੂੰ ਅੰਡੇਮਾਨ ਤੋਂ ਲਿਜਾਇਆ ਜਾ ਰਿਹਾ ਸੀ ਤਾਂ ਸਰਦਾਰ ਰਤਨ ਸਿੰਘ ਅਤੇ ਉਸਦੇ ਕੁਝ ਕੁ ਸਿੰਘ ਸਾਥੀਆਂ ਨੇ ਬਹੁਤ ਸਾਰੇ ਅੰਗਰੇਜ਼ ਅਫਸਰਾਂ ਨੂੰ ਮਾਰ ਕੇ ਦੇਸ਼ ਦੀ ਅਜ਼ਾਦੀ ਪ੍ਰਤੀ ਆਪਣੀਆਂ ਤੀਬਰ ਭਾਵਨਾਵਾਂ ਦਾ ਪ੍ਰਗਟਾਵਾ ਕੀਤਾ ਭਾਵੇਂ ਬਾਹਦ ਵਿਚ ਇਹਨਾਂ ਸਿੰਘਾਂ ਨੂੰ ਇਸ ਦੀ ਭਾਰੀ ਕੀਮਤ ਆਪਣੀਆਂ ਜਾਨਾ ਦੇ ਕੇ ਚੁਕਾਉਣੀ ਪਈ।

੧੯੩੪ ਦਾ ਸਰਬ ਹਿੰਦ ਕਾਂਗਰਸ ਸੈਸ਼ਨ ਬੰਬਈ ਵਿਖੇ ਹੋਣਾ ਸੀ, ਪਰ ਅੰਗਰੇਜ਼ ਸਰਕਾਰ ਨੇ ਸਿਧੀ ਤਰ੍ਹਾਂ ਤਾਂ ਇਸ ਉਤੇ ਰੋਕ ਨਾ ਲਾਈ, ਪਰ ਕੁਝ ਭਾੜੇ ਦੇ ਗੁੰਡਿਆਂ ਨਾਲ ਸਾਂਠ ਗਾਂਠ ਕਰ ਲਈ ਕਿ ਉਹ ਆਜ਼ਾਦ ਮੈਦਾਨ ਵਿਚ, ਜਿਥੇ ਪ੍ਰੋਗਰਾਮ ਹੋਣਾ ਸੀ, ਪੰਡਾਲ ਨਾ ਬਣਨ ਦੇਣ। ਕਿਤਨੇ ਹੀ ਦਿਨ ਰੇੜਕਾ ਪਿਆ ਰਿਹਾ। ਇਹ ਪੰਡਾਲ ਬਣਾਣ, ਉਹ ਉਖੇੜ ਦੇਣ। ਅੰਤ ਪੰਜਾਬ ਤੋਂ ਮਾਸਟਰ ਤਾਰਾ ਸਿੰਘ ਜੀ ਦੀ ਜਥੇਦਾਰੀ ਹੇਠ ਇਕ ਸੌ ਸਿਰਲੱਥ ਅਕਾਲੀ ਸੂਰਬੀਰਾਂ ਦਾ ਜਥਾ ਇਥੇ ਪੁਜਾ ਤੇ ਉਹਨਾਂ ਨੇ ਗੁੰਡਿਆਂ ਨੂੰ ਲਲਕਾਰਿਆ। ਦਸਮੇਸ਼ ਪਿਤਾ ਜੀ ਦੇ ਦੂਲਿਆਂ ਦੀਆਂ ਕ੍ਰਿਪਾਨਾਂ ਦੇ ਪਹਿਰੇ ਵਿਚ ਪੰਡਾਲ ਬਣਿਆ ਅਤੇ ਇਹਨਾਂ ਸੂਰਬੀਰਾਂ ਦੀਆਂ ਸਿਰੀ ਸਾਹਿਬਾਂ ਦੀ ਛਾਂ ਹੇਠ ਹੀ ਉਦੋਂ ਇਥੇ ਕਾਂਗਰਸ ਦਾ ਸੈਸ਼ਨ ਹੋ ਸਕਿਆ, ਨਹੀਂ ਤੇ ਸਾਮਰਾਜੀ ਸਰਕਾਰ ਨੇ ਉਦੋਂ ਸੈਸ਼ਨ ਨੂੰ ਫੇਹਲ ਕਰਨ ਦੇ ਮਨਸੂਬੇ ਬਣਾ ਰਖੇ ਸਨ।

ਦੇਸ਼ ਸਵਾਧੀਨਤਾ ਲਈ ਸ: ਕਿਸ਼ਨ ਸਿੰਘ ਗੜਗਜ, ਭਾਈ ਈਸ਼ਰ ਸਿੰਘ ਮਰਹਾਣਾ, ਮਾਸਟਰ ਮੋਤਾ ਸਿੰਘ, ਸ: ਖੜਕ ਸਿੰਘ, ਮਾਸਟਰ ਮਹਿਤਾਬ ਸਿੰਘ, ਸ: ਤੇਜਾ ਸਿੰਘ ਸਮੁੰਦਰੀ, ਸ: ਤੇਜਾ ਸਿੰਘ ਅਕਰਪੁਰੀ, ਸ: ਸਰਦੂਲ ਸਿੰਘ ਕਵੀਸ਼ਰ, ਸ: ਊਧਮ ਸਿੰਘ ਨਾਗੋਕੇ, ਸ: ਸੋਹਣ ਸਿੰਘ ਜੋਸ਼, ਸ: ਤੇਜਾ ਸਿੰਘ ਸੁਤੰਤਰ, ਸ: ਸੇਵਾ ਸਿੰਘ ਠੀਕਰੀਵਾਲਾ, ਭਾਈ ਰਣਧੀਰ ਸਿੰਘ, ਭਾਈ ਨਿਧਾਨ ਸਿੰਘ ਚੁਘ, ਮਾਸਟਰ ਤਾਰਾ ਸਿੰਘ, ਝਬਾਲੀਏ ਭਰਾਵਾਂ, ਆਦਿ ਸੈਂਕੜੇ ਅਕਾਲੀ ਸਿੰਘਾਂ ਦੀਆਂ ਸਰਗਰਮੀਆਂ ਉਲੇਖਨੀਯ ਹਨ।

ਸ: ਦਰਸ਼ਨ ਸਿੰਘ ਫੇਰੂਮਾਨ ਦਾ ਨਾਉਂ ਦੇਸ ਸਵਾਧੀਨਤਾ ਦੇ ਇਤਿਹਾਸ ਵਿਚ ਅਮਰ ਸ਼ਹੀਦਾਂ ਦੀ ਸੂਚੀ ਵਿਚ ਲਿਖਿਆ ਜਾਏਗਾ।

ਸ: ਭਗਤ ਸਿੰਘ ਵੀ ਇਕ ਸਿੰਘ ਹੀ ਸੀ ਜੋ ਹਿੰਦੁਸਤਾਨ ਦੀ ਅਜ਼ਾਦੀ ਦੀ ਖਾਤਰ ਖਿੜੇ ਮਥੇ ਫਾਂਸੀ ਦੇ ਤਖਤੇ ਤੇ ਚੜ੍ਹ ਗਿਆ ਭਾਂਵੇ ਗਾਂਧੀ ਇਰਵਨ ਪੈਕਟ ਸਮੇਂ ਉਸ ਮਹਾਨ ਦੇਸ਼ ਭਗਤ ਦੇ ਹਿਤਾਂ ਨਾਲ ਪੂਰੀ ਤਰ੍ਹਾਂ ਧਰੋਹ ਕਮਾਇਆ ਗਿਆ। ਅਜ ਉਸ ਦੇ ਪੱਥਰ ਦੇ ਬੁਤ ਇਸ ਧਰੋਹ ਦੀ ਕਦਾਚਿਤ ਤਲ ਫੀ ਨਹੀਂ ਕਰ ਸਕਦੇ ਭਾਂਵੇ ਉਹ ਸੌ ਹੋਣ ਜਾਂ ਹਜ਼ਾਰ। ਅਜਿਹੇ ਸੂਰਬੀਰ ਦੀ ਕੁਰਬਾਨੀ ਦੇ ਵਰਨਣ ਕਰਨ ਤੋਂ ਬਿਨਾਂ ਭਾਰਤ ਸੁਤੰਤ੍ਰਤਾ ਦਾ ਇਤਿਹਾਸ ਲਿਖਿਆ ਹੀ ਨਹੀਂ ਜਾ ਸਕਦਾ।

'ਪਟਾ ਭਾਈ ਸੀਤਾ ਰਾਮਈਆ' ਦੀ ਹਿਸਟਰੀ ਆਫ ਇੰਡੀਅਨ ਨੈਸ਼ਨਲ ਕਾਂਗਰਸ ਵਿਖੇ ਲਿਖਤ ਅਨੁਸਾਰ ਦੇਸ਼ ਸੁਤੰਤ੍ਰਤਾ ਅੰਦੋਲਨ ਵਿਚ ਸਮੁਚੇ ਤੌਰ ਤੇ ੧੨੧ ਦੇਸ਼ ਭਗਤਾਂ ਨੂੰ ਫਾਂਸੀ ਦਿਤੀ ਗਈ, ਜਿਨ੍ਹਾਂ ਚੋਂ ੯੪ ਸਿੱਖ ਸਨ। ੨੬੬੯੪ ਨੂੰ ਜਲਾਵਤਨ ਕੀਤਾ ਗਿਆ, ਜਿਨ੍ਹਾਂ ਚੋਂ ੨੧੪੭ ਸਿੱਖ ਸਨ ਅਤੇ ਜਿਹਲ ਜਾਣ ਵਾਲਿਆਂ ਵਿਚ ੪੦ ਪ੍ਰਤੀਸ਼ਤ ਸਿੱਖ ਸਨ। ਇਹਨਾਂ ਅੰਕੜਿਆਂ ਵਿਚ ਬਾਬਾ ਰਾਮ ਸਿੰਘ ਜੀ ਦੀ ਨਾਮਧਾਰੀ ਤਹਿਰੀਕ, ਕਾਮਾ ਗਾਟਾ ਮਾਰੂ ਜਹਾਜ਼ ਦੇ ਸ਼ਹੀਦ, ਬਬਰ ਅਕਾਲੀ ਲਹਿਰ, ਗੁਰਦੁਆਰਾ ਮੂਵਮੈਂਟ, ਕਾਲੋਨੀ ਐਕਟ ਵਿਰੁਧ ਬਾਰ ਤਹਿਰੀਕ ਅਤੇ ਸ਼ਾਇਦ ਸ: ਭਗਤ ਸਿੰਘ ਗਰੁਪ ਦੇ ਸ਼ਹੀਦਾਂ ਦੇ ਅੰਕੜੇ ਸ਼ਾਮਲ ਨਹੀਂ ਹਨ।

ਭਾਰਤ ਨੂੰ ਹੋਰਨਾਂ ਦੇਸਾਂ ਦੀ ਸਹਾਇਤਾ ਨਾਲ ਬਾਕਾਇਦਾ ਜੰਗ ਲੜ ਕੇ ਆਜ਼ਾਦ ਕਰਾਣ ਦਾ ਪਲਾਨ ਵੀ ਇਕ ਸਿੱਖ ਜਰਨੈਲ ਜਨਰਲ ਮੋਹਨ ਸਿੰਘ ਨੇ ਹੀ ਬਣਾਇਆ ਸੀ ਅਤੇ ਸੰਸਾਰ ਭਰ ਵਿਚ ਦੂਜੇ ਵਿਸ਼ਵ ਯੁਧ ਦੇ ਭਾਰਤੀ ਜੰਗੀ ਕੈਦੀ, ਜਿਥੇ ਜਿਥੇ ਵੀ ਆਸਟਰੇਲੀਆ, ਆਸਟ੍ਰੀਆ, ਜਰਮਨੀ, ਸਿੰਘਾਪੁਰ, ਬਰਮਾ, ਜਾਪਾਨ ਆਦਿ ਵਿਚ ਕੈਦ ਸਨ, ਸਭ ਨੂੰ ਥਾਉਂ ਥਾਈਂ ਸੰਗਠਤ ਕਰਨ ਵਾਲੇ ਵੀ ਸਿਖ ਫੌਜੀ ਵੀਰ ਸਨ ਜਿਨ੍ਹਾਂ 'ਚੋਂ ਕਰਨਲ ਗੁਰਬਖਸ਼ ਸਿੰਘ, ਮੇਜਰ ਸੰਤ ਸਿੰਘ, ਡਾਕਟਰ ਗੁਰਬਖਸ਼ ਸਿੰਘ, ਮੇਜਰ ਜਗਜੀਤ ਸਿੰਘ ਆਦਿ ਦੇ ਨਾਉਂ ਵਿਸ਼ੇਸ਼ ਤੌਰ ਤੇ ਲਿਖਣ ਯੋਗ ਹਨ। ਜਨਰਲ ਮੋਹਨ ਸਿੰਘ ਨੇ ਜਾਪਾਨ ਵਿਚ ਆਜ਼ਾਦ ਹਿੰਦ ਫੌਜ ਨੂੰ ਸੰਗਠਤ ਕੀਤਾ, ਪਰ ਕਿਸੇ ਕਾਰਨ ਕਰ ਕੇ ਜਦ ਜਨਰਲ ਨੂੰ ਜਾਪਾਨੀਆਂ ਨੇ ਗ੍ਰਿਫਤਾਰ ਕਰ ਲਿਆ ਤਾਂ ਮਾਸਟਰ ਤਾਰਾ ਸਿੰਘ ਨੂੰ ਮਿਲੇ ਉਸ ਦੇ ਸੁਨੇਹੇ ਨੇ, ਮਾਸਟਰ ਜੀ ਨੂੰ ਸ੍ਰੀ ਸੁਭਾਸ਼ ਚੰਦਰ ਬੋਸ ਨੂੰ ਇਥੋਂ ਨਿਕਲ ਜਾਣ ਅਤੇ ਜਨਰਲ ਕੋਲ ਪਹੁੰਚਾਣ ਦੀ ਵਿਉਂਤ ਵਿਉਂਤੀ। ਸੁਭਾਸ਼ ਜੀ ਨੂੰ ਕਲਕੱਤਾ ਤੋਂ ਰਾਵਲਪਿੰਡੀ, ਰਾਵਲਪਿੰਡੀ ਤੋਂ ਕੁਹਾਟ ਅਤੇ ਕੁਹਾਟ ਤੋਂ ਪਿਸ਼ਾਵਰ ਪਹੁੰਚਾਣ ਵਾਲੇ ਵੀ ਦੇਵਨੈਤ ਨਾਲ ਸਾਰੇ ਹੀ ਸਿੱਖ ਹੀ ਸਨ।

ਆਜ਼ਾਦ ਹਿੰਦ ਫੌਜ ਦੀ ਕੁਲ ਨਫਰੀ ੪੨੦੦੦ ਦਸੀ ਜਾਂਦੀ ਹੈ, ਜਿਨ੍ਹਾਂ 'ਚੋਂ ੨੮੦੦੦ ਕੇਵਲ ਸਿੱਖ ਸੈਨਿਕ ਸਨ।

194 ਵਿਚ 'ਕੁਇਟ ਇੰਡੀਆ' ਲਹਿਰ ਦੇ ਦੌਰਾਨ ਕਾਂਗਰਸ ਵਲੋਂ ਦਿਤੇ ਆਦੇਸ਼ਾਂ ਦੀ ਪੂਰਤੀ ਲਈ ਤੋੜ ਫੋੜ ਦੀਆਂ ਕਾਰਵਾਈਆਂ ਵਿਚ ਸਿੰਘਾਂ ਨੇ ਸਭ ਤੋਂ ਵਧ ਚੜ੍ਹ ਕੇ ਹਿਸਾ ਪਾਇਆ ਭਾਵੇਂ ਬਾਅਦ ਵਿਚ ਉਹਨਾਂ ਹੀ ਕਾਂਗਰਸੀ ਲੀਡਰਾਂ ਨੇ ਇਸ ਦੀ ਜ਼ੁੰਮੇਵਾਰੀ ਨੂੰ ਸਵੀਕਾਰ ਕਰਨ ਤੋਂ ਸਾਫ ਇਨਕਾਰ ਕਰ ਦਿਤਾ ਸੀ।

੧੯੪੬ ਵਿਚ ਬੰਬਈ ਵਿਖੇ ਨੇਵੀ ਦੇ ਜੁਆਨਾਂ ਦੇ ਵਿਦਰੋਹ ਵਿਚ ਵੀ ਸਿਖ ਸੈਨਿਕ ਕਿਸੇ ਹੋਰ ਨਾਲੋਂ ਘਟ ਨਹੀਂ ਸਨ।

ਇਹ ਕਲਗੀਧਰ ਪਿਤਾ ਜੀ ਦੇ ਦੂਲੇ ਸ਼ੇਰ ਮਾਸਟਰ ਤਾਰਾ ਸਿੰਘ ਤੇ ਸਿਖਾਂ ਦੀ ਹੀ ਜੁਰਅਤ ਦਾ ਸਿਟਾ ਸੀ, ਜਿਸ ਨੇ ਲਾਹੌਰ ਅਸੈਂਬਲੀ ਤੋਂ ਮੁਸਲਿਮ ਲੀਗ ਦਾ ਝੰਡਾ ਫਾੜ ਕੇ ਭਾਰਤ ਨੂੰ ਅੱਧਾ ਪੰਜਾਬ ਬਚਾ ਕੇ ਦਿੱਤਾ, ਨਹੀਂ ਤੇ ਪਾਕਿਸਤਾਨ ਦੀ ਹੱਦ ਜਮਨਾ ਬਣਨੀ ਯਕੀਨੀ ਸੀ।

ਭਾਰਤ ਦੀਆਂ ਰਿਆਸਤਾਂ ਦੀ ਤਾਕਤ ਭਾਰਤ ਨਾਲੋਂ ਕਿਤੇ ਵਧ ਸੀ। ਦੇਸ਼ ਦੀ ਅਖੰਡਤਾ ਲਈ ਜਦੋਂ ਰਿਆਸਤਾਂ ਜ਼ਜਬ (Emerge) ਕਰਨ ਦਾ ਸਮਾਂ ਆਇਆ ਤਾਂ ਇਹ ਇਕ ਸਿਖ ਮਹਾਰਾਜੇ, ਮਹਾਰਾਜ਼ਾ ਪਟਿਆਲਾ ਦੀ ਤਜਵੀਜ਼ ਹੀ ਸੀ ਕਿ ਇਤਨੀ ਵਡੀ ਤਾਕਤ ਨੂੰ ਇਕੋ ਰੂਲਿੰਗ ਨਾਲ ਚੈਂਬਰ ਆਫ ਪ੍ਰਿੰਸਿਜ਼ ਨੂੰ ਤੋੜ ਕੇ ਭਾਰਤ ਦੀ ਸ਼ਕਤੀ ਨੂੰ ਸੰਗਠਿਤ ਕਰਨ ਵਿਚ ਦੇਸ਼ ਦੀ ਮਹਾਨ ਸੇਵਾ ਕੀਤੀ।

ਪਰ ਬੜੇ ਦੁਖ ਨਾਲ ਅਸੀਂ ਵੇਖਦੇ ਹਾਂ ਕਿ ਦੇਸ਼ ਸੁਤੰਤ੍ਰਤਾ ਲਈ ਇਤਨੀ ਭਾਰੀ ਕੁਰਬਾਨੀਆਂ ਕਰਨ ਵਾਲੀ ਕੌਮ ਨਾਲ ਪੱਖਪਾਤ ਕੀਤਾ ਜਾ ਰਿਹਾ ਹੈ। ਦੇਸ਼ ਵਿਚੋਂ ਮਾਰਸ਼ਲ ਤੇ* ਨਾਨ ਮਾਰਸ਼ਲ ਦਾ ਭਿੰਨ ਭੇਦ ਮਿਟਾਣ ਦੀ ਪਾਲਿਸੀ ਪਿਛੇ ਸਿੱਖ ਦੀਰਘਾ ਦਾ ਜਜ਼ਬਾ ਹੀ ਸਪਸ਼ਟ ਹੁੰਦਾ ਹੈ। ਇਹ ਗੱਲ ਕਿਸੇ ਕੋਲੋਂ ਛੁਪੀ ਹੋਈ ਨਹੀਂ ਕਿ ਜਿਨ੍ਹਾਂ ਨਾਨ ਮਾਰਸ਼ਲ ਜਾਤੀਆਂ ਨੂੰ ਸਿੱਖਾਂ ਦੀ ਬਰਾਬਰੀ ਦਿਤੀ ਗਈ ਹੈ, ਉਹਨਾਂ ਨੂੰ ਕਸ਼ਮੀਰ ਤੇ ਹੈਦਰਾਬਾਦ ਵਿਚ ਉਚੇਚੇ ਤੌਰ ਤੇ "ਬੋਲੇ ਸੋ ਨਿਹਾਲ ਸਤਿ ਸ੍ਰੀ ਅਕਾਲ" ਦੇ ਨਾਹਰਿਆਂ ਦੀ ਟਰੇਨਿੰਗ ਦਿਤੀ ਗਈ ਸੀ ਤਾਂ ਜੋ ਦੁਸ਼ਮਣ ਨੂੰ ਧੋਖਾ ਦਿਤਾ ਜਾ ਸਕੇ।

੧੯੬੨ ਦਾ ਚੀਨ ਯੁਧ, ੧੯੬੫ ਤੇ ੧੯੭੧ ਦੇ ਪਾਕਿਸਤਾਨ ਨਾਲ ਹੋਏ ਯੁਧਾਂ ਦਾ ਇਤਿਹਾਸ ਹੈਦਰਾਬਾਦ ਤੇ ਗੋਆ ਦੇ ਪੁਲਿਸ ਐਕਸ਼ਨਾਂ ਦੀ ਤਾਰੀਖ ਪੜ੍ਹ ਕੇ ਵੇਖ ਲਵੋ, ਹਰ ਥਾਵੇਂ ਨਾਇਕ ਸਿੱਖ ਸੈਨਿਕ ਹੀ ਨਜ਼ਰ ਆਉਣਗੇ।

ਬੰਗਲਾ ਦੇਸ਼ ਦੀ ਸੁਤੰਤ੍ਰਤਾ ਸਮੇਂ ਢਾਕੇ ਵਿਖੇ 'ਨਿਊਯਾਰਕ ਟਾਈਮਜ਼' ਦੇ ਪ੍ਰਤੀਨਿਧ ਨੇ ਆਖਿਆ ਸੀ :—

"ਖਾਲਸਾ ਹੀ ਇਕ ਐਸਾ ਬਹਾਦਰ ਯੋਧਾ ਹੈ, ਜਿਹੜਾ ਮਜ਼ਲੂਮਾਂ ਦੀ ਰਾਖੀ ਕਰ ਸਕਦਾ ਅਤੇ ਜ਼ਾਲਮਾਂ ਨੂੰ ਮਾਰ ਸਕਦਾ ਹੈ।"

---

* Non-Marshal

ਇਤਿਹਾਸ ਇਸ ਗੱਲ ਦਾ ਸਾਖੀ ਹੈ ਕਿ ਲਾਲਾ ਲਾਜਪਤ ਰਾਏ ਨੂੰ ਪੁਲਿਸ ਦੀ ਇਕੋ ਲਾਠੀ ਵੱਜੀ ਸੀ ਤੇ ਉਹ ਪੰਜਾਬ ਦਾ ਸ਼ੇਰ ਬਣ ਗਿਆ। ਪੰਡਤ ਗੋਬਿੰਦ ਵਲਭ ਪੰਤ ਨੂੰ ਅੰਗਰੇਜ਼ ਦੀ ਪੁਲਿਸ ਦੀ ਲਗੀ ਕੇਵਲ ਇਕੋ ਲਾਠੀ ਦੀ ਸੱਟ ਨਾਲ ਬਾਕੀ ਦੀ ਸਾਰੀ ਉਮਰ ਉਸ ਦਾ ਸਿਰ ਤੇ ਸਾਰਾ ਸਰੀਰ ਕੰਬਦਾ ਰਿਹਾ ਸੀ, ਪਰ ਭਾਰਤ ਸੁਤੰਤ੍ਰਤਾ ਦੇ ਗੁਰੂ ਬਾਗ ਮੋਰਚੇ ਦੇ ਪਹਿਲੇ ਸ਼ਹੀਦ ਭਾਈ ਸ਼ਾਮ ਸਿੰਘ ਨੂੰ ਬੀ. ਟੀ. ਦੀਆਂ ੯੭ ਡਾਂਗਾਂ ਵੀ ਸ਼ਹੀਦ ਨਹੀਂ ਸਨ ਕਰ ਸਕੀਆਂ। ਉਹ ੯੮ ਡਾਂਗਾ ਦੇ ਵਾਰ ਆਪਣੇ ਸਰੀਰ ਤੇ ਸਹਿ ਕੇ ਸ਼ਹੀਦ ਹੋਇਆ ਸੀ।

ਗਾਂਧੀ ਜੀ ਦੇ ਚਲਾਏ ਨਿਮਕ ਸਤਿਆਗ੍ਰਹਿ ਵਿਚ ਅੰਗਰੇਜ਼ੀ ਪੁਲੀਸ ਨੇ ਦਸਮੇਸ਼ ਜੀ ਦੇ ਦੂਲੇ ਸ਼ੇਰ ਜਮੀਅਤ ਸਿੰਘ ਨੂੰ ਪੂਰੇ ਸੋਲਾਂ ਵਾਰੀ ਆਪਣੀ ਕਰੋਪੀ ਦਾ ਨਿਸ਼ਾਨਾ ਬਣਾਇਆ ਅਤੇ ਰੱਜ ਰੱਜ ਕੇ ਆਪਣੀ ਲਾਠੀ ਦਾ ਚਾਅ ਲਾਹਿਆ ਪਰ ਉਹਨਾ ਸਾਮਰਾਜੀਆਂ ਦੀਆਂ ਲਾਠੀਆਂ ਨੂੰ ਹੀ ਹਾਰ ਮੰਨਣੀ ਪਈ. ਅਰ ਗੁਰੂ ਕਾ ਸਿੰਘ ਮਾਰ ਖਾਣ ਲਈ ਅਜੇ ਵੀ ਤਤਪਰ ਸੀ।

੧੨ ਸਾਲ ਦੇ ਕਾਕਾ ਅਵਤਾਰ ਸਿੰਘ ਨੂੰ ਜਦੋਂ ਨਨਕਾਣਾ ਸਾਹਿਬ ਜਾਣ ਵਾਲੇ ਜਥੇ ਵਿਚ ਉਮਰ ਛੋਟੀ ਹੋਣ ਕਰਕੇ ਸ਼ਾਮਲ ਨਾ ਕੀਤਾ ਗਿਆ ਤਾਂ ਉਸ ਨੇ ਅਕਾਲ ਤਖਤ ਸਾਹਮਣੇ ਹੀ ਭੁਖ ਹੜਤਾਲ ਕਰਕੇ ਮਰ ਜਾਣ ਦਾ ਫੈਸਲਾ ਕੀਤਾ ਸੀ ਤੇ ਆਖਿਆ ਸੀ ਕਿ ਜੇ ਸਤ ਤੇ ਨੌਂ ਸਾਲ ਦੇ ਬਾਬਾ ਫਤਹ ਸਿੰਘ ਜੀ ਅਤੇ ਬਾਬਾ ਜ਼ਰਾਵਰ ਸਿੰਘ ਜੀ ਸ਼ਹੀਦੀ ਲਈ ਛੋਟੇ ਨਹੀਂ ਸਨ ਤਾਂ ਮੈਨੂੰ ਕਿਉਂ ਇਸ ਅਗੰਮੀ ਸ਼ਹੀਦੀ ਬਾਟੇ ਤੋਂ ਵਿਰਵਿਆਂ ਰਖਿਆ ਜਾ ਰਿਹਾ ਹੈ।

੨੦ ਸਾਲ ਦੀ ਬੀਬੀ ਪ੍ਰਸਿੰਨੀ ਕੌਰ ਗੁਰੂ ਕੇ ਬਾਗ ਵਿਚ ਆਪਣੇ ਦੋ ਸਾਲ ਦੇ ਇਕਲੌਤੇ ਬੱਚੇ ਨੂੰ ਆਪਣੇ ਹਥੀਂ ਪੁਲਿਸ ਦੀਆਂ ਡਾਂਗਾਂ ਮੂਹਰੇ ਕਰ ਕੇ ਆਪਣੀਆਂ ਅਖਾਂ ਸਾਹਮਣੇ ਸ਼ਹੀਦ ਕਰਾ ਕੇ ਆਪ ਬੀ. ਟੀ. ਦੀਆਂ ਡਾਂਗਾਂ ਨਾਲ ਸ਼ਹੀਦ ਹੋਈ। ਭਾਵ ਇਹ ਕਿ ਇਹ ਸ਼ਕਤੀ, ਇਹ ਜਰਅਤ, ਇਹ ਬਲੀਦਾਨ ਭਾਵਨਾ ਦੇ ਨਾਲ ਨਾਲ ਮਾਰ ਖਾ ਸਕਣ ਦੀ ਸੂਰਮਤਾ ਦਸਮੇਸ਼ ਜੀ ਦੇ ਅੰਮ੍ਰਿਤ ਤੋਂ ਪ੍ਰਾਪਤ ਹੁੰਦੀ ਹੈ, ਜਿਨ੍ਹ ਦ ਸਾਹਮਣੇ ਅੰਗਰੇਜ਼ ਦੀਆਂ ਡਾਂਗਾਂ ਵੀ ਸ਼ਰਮਾ ਗਈਆਂ ਸਨ।

ਭਾਵ ਇਹ ਕਿ ਸਿੱਖ ਭਾਵੇਂ ਦੇਸ਼ ਦੀ ਸਮੁਚੀ ਆਬਾਦੀ ਦਾ ੨ ਪ੍ਰਤੀਸ਼ਤ ਵੀ ਨਹੀਂ, ਪਰ ਦੇਸ਼ ਸੁਤੰਤ੍ਰਤਾ ਅੰਦੋਲਨਾਂ ਵਿਚ ਪੁਲਿਸ ਦੀਆਂ ਲਾਠੀਆਂ ਖਾਣ ਵਾਲਿਆਂ, ਪੁਲਿਸ ਫਾਇਰਾਂ ਨਾਲ ਸ਼ਹੀਦ ਹੋਣ ਵਾਲਿਆਂ, ਫਾਂਸੀਆਂ ਉਤੇ ਚੜ੍ਹ ਜਾਣ ਵਾਲਿਆਂ, ਜਲਾਵਤਨ ਕੀਤੇ ਜਾਣ ਵਾਲਿਆਂ, ਉਮਰ ਕੈਦ ਤੇ ਕਾਲੇ ਪਾਣੀ ਦੀ ਸਜ਼ਾ ਮੰਗਣ ਵਾਲਿਆਂ, ਆਜ਼ਾਦੀ ਦੇ ਮੁਲ ਵਿਚ ਆਪਣਾ ਘਰ ਘਾਟ ਤੇ ਜ਼ਮੀਨ, ਜੈਦਾਦਾਂ, ਆਪਣੀ ਪਵਿਤਰ ਜਨਮ ਧਰਤੀ, ਪਾਵਨ ਧਰਮ ਅਸਥਾਨ ਤੇ ਕਈ ਅਜ਼ੀਜ਼ ਰਿਸ਼ਤੇਦਾਰਾਂ ਦੀਆਂ ਜਾਨਾਂ ਦੀ

ਕੁਰਬਾਨੀ ਦੇ ਦੇਣ ਵਾਲਿਆਂ, ਆਜ਼ਾਦੀ ਪਿਛੋਂ ਦੇਸ਼ ਸੁਤੰਤ੍ਰਤਾ ਦੀ ਰਾਖੀ ਵਿਚ ਕਸ਼ਮੀਰ ਯੁਧ ਵਿਚ, ੧੯੬੨—੬੫ ਤੇ ੧੯੭੧ ਦੀਆਂ ਲੜਾਈਆਂ ਵਿਚ, ਹੈਦਰਾਬਾਦ ਤੇ ਗੋਆ ਦੇ ਪਲਿਸ ਐਕਸ਼ਨਾਂ ਵਿਚ ਸਭ ਤੋਂ ਵਧ ਸ਼ਹੀਦ ਹੋਣ ਵਾਲਿਆਂ ਅਤੇ ਅਚੰਭਿਤ ਕਰ ਦੇਣ ਵਾਲੀਆਂ ਵੀਰ ਗਾਥਾਵਾਂ ਨੂੰ ਜਨਮ ਦੇਣ ਵਾਲਿਆਂ ਦੀ ਜੇ ਨਿਰਪਖਤਾ ਤੇ ਈਮਾਨਦ ਰੀ ਨਾਲ ਪੜਤਾਲ ਕਰਾਈ ਜਾਵੇ ਤਾਂ ਇਸ ਵਿਚ ਦੋ ਪ੍ਰਤੀਸ਼ਤ ਸਿੱਖਾ ਦਾ ਹਿੱਸਾ ੯੮ ਪ੍ਰਤੀਸ਼ਤ ਤੋਂ ਕਿਸੇ ਤਰ੍ਹਾਂ ਵੀ ਘਟ ਨਹੀਂ ਹੋਵੇਗਾ।

ਸੋ ਜ਼ਾਹਿਰ ਹੈ ਕਿ ਦੇਸ਼ ਦੀ ਆਜ਼ਾਦੀ ਦੀ ਲੜਾਈ ਦਾ ਕੋਈ ਵੀ ਫ਼ਰੰਟ ਐਸਾ ਨਹੀਂ, ਜਿਸ ਦੇ ਹਰ ਮੁਹਾਜ਼ ਤੇ ਸਿਖ ਕੌਮ ਨੇ ਸਭ ਤੋਂ ਵਧ ਚੜ੍ਹ ਕੇ ਹਿਸਾ ਨਾ ਪਾਇਆ ਹੋਵੇ। ਇਸ ਦੀਆਂ ਜਾਨੀ ਅਤੇ ਮਾਲੀ ਕੁਰਬਾਨੀਆਂ ਹੋਰਨਾਂ ਕੌਮਾਂ ਦੇ ਮੁਕਾਬਲੇ ਕਿਤੇ ਵਧ ਹਨ। ਭਾਵੇਂ ਸਿੱਖ ਕੌਮ ਦੀ ਗਿਣਤੀ ਉਸ ਸਮੇਂ ਦੇਸ਼ ਦੀ ਕੁਲ ਆਬਾਦੀ ਦਾ ਕੇਵਲ 1.5 ਫੀ ਸਦੀ ਹੀ ਸੀ ਤਾਂ ਵੀ ਆਜ਼ਾਦੀ ਲਈ ਕੀਤੀਆਂ ਕੁਰਬਾਨੀਆਂ ਵਿਚ ਇਸ ਦਾ ਹਿਸਾ 90 ਫੀ ਸਦੀ ਤੋਂ ਵੀ ਉਪਰ ਹੈ। 1942-43 ਦੀ ਕੁਇਟ ਇੰਡੀਆ ਲਹਿਰ ਦੇ ਸਬੰਧ ਵਿਚ ਸਮੇਂ ਦੀ ਹਕੂਮਤ ਨੇ ਵੱਡੀ ਪਧਰ ਤੇ ਜੋ ਗ੍ਰਿਫਤਾਰੀਆਂ ਕੀਤੀਆਂ ਉਸ ਪਕੜ-ਧਕੜ ਵਿਚ 3 ਚੌਥਾਈ ਗਿਣਤੀ ਸਿੰਘਾਂ ਦੀ ਸੀ, ਭਾਵੇਂ ਉਸ ਸਮੇਂ ਪੰਜਾਬ ਵਿਚ ਇਨ੍ਹਾਂ ਦੀ ਆਬਾਦੀ ਕੇਵਲ ਤੇਰਾਂ ਫੀ ਸਦੀ ਸੀ।

ਆਜ਼ਾਦੀ ਦੀ ਲੜਾਈ ਵਿਚ ਸਿੰਘਾਂ ਅਤੇ ਗੈਰ-ਸਿੰਘਾਂ ਵਲੋਂ ਕੀਤੀਆਂ ਕੁਰਬਾਨੀਆਂ ਦੀ ਸਮੁੱਚੀ ਤਸਵੀਰ ਨੂੰ ਇਸ ਦੇ ਅਸਲੀ ਰੂਪ ਵਿਚ ਪੇਸ਼ ਕਰਨ ਵਾਸਤੇ ਜ਼ਰੂਰੀ ਸਮਝਿਆ ਗਿਆ ਹੈ ਕਿ ਇਸ ਦੇ ਆਂਕੜੇ ਇਕ ਚਾਰਟ ਦੀ ਸ਼ਕਲ ਵਿਚ ਦੇ ਦਿਤੇ ਜਾਣ। ਹੇਠ ਦਿੱਤਾ ਵੇਰਵਾ ਸੁਤੰਤਰਤਾ ਸੰਗਰਾਮ ਵਿਚ ਸਿੱਖ ਕੌਮ ਵਲੋਂ ਕੀਤੀਆਂ ਮਹਾਨ ਕੁਰਬਾਨੀਆਂ ਦੀ ਮੂੰਹ ਬੋਲਦੀ ਤਸਵੀਰ ਹੈ। ਸਮੁੱਚੀ ਵੱਸੋਂ ਦਾ ਕੇਵਲ 1.5 ਫੀ ਸਦੀ ਭਾਗ ਹੋਣ ਤੇ ਵੀ ਇਸ ਕੌਮ ਵਲੋਂ ਕੀਤੀਆਂ ਇਤਨੀਆਂ ਮਹਾਨ ਕੁਰਬਾਨੀਆਂ ਨੂੰ ਵੇਖ ਕੇ ਸਿੰਘਾਂ ਨੂੰ ਜ਼ਰਾਇਮ ਪੇਸ਼ਾ ਕਰਾਰ ਦੇਣ ਵਾਲਿਆਂ ਦਾ ਸਿਰ ਸ਼ਰਮ ਨਾਲ ਝੁਕ ਜਾਣਾ ਚਾਹੀਦਾ ਹੈ। ਜੇ ਸੱਚ ਪੁਛੋ ਤਾਂ ਇਹ ਇਲਜ਼ਾਮ ਤਾਂ ਉਹਨਾਂ ਦੇ ਆਪਣੇ ਫਿਰਕੇ ਤੇ ਢੁਕਦਾ ਹੈ ਜੋ ਕੁਲ ਵੱਸੋਂ ਦਾ 80 ਫੀ ਸਦੀ ਤੋਂ ਵੀ ਵਧ ਭਾਗ ਹੁੰਦੇ ਹੋਏ ਵੀ ਕੁਲ ਕੁਰਬਾਨੀਆਂ ਵਿਚ ਕੇਵਲ ਦੋ ਫੀ ਸਦੀ ਹਿੱਸਾ ਹੀ ਪਾ ਸਕਿਆ। ਇਨ੍ਹਾਂ ਅੰਕੜਿਆਂ ਦੀ ਪੁਸ਼ਟੀ ਮੌਲਾਨਾ ਆਜ਼ਾਦ ਨੇ ਕੀਤੀ ਹੋਈ ਹੈ :—

| ਨੰ: | ਜੋ ਸਜ਼ਾ ਮਿਲੀ | ਸਿੱਖ | ਗੈਰ-ਸਿੱਖ | ਜੋੜ |
|---|---|---|---|---|
| 1. | ਫਾਂਸੀ ਮਿਲੀ | 93 | 28 | 121 |
| 2. | ਉਮਰ ਕੈਦ | 2147 | 499 | 2646 |
| 3. | ਜਲ੍ਹਿਆਂ ਵਾਲੇ ਬਾਗ 'ਚ ਮਰੇ | 799 | 501 | 1300 |
| 4. | ਬਜ-ਬਜ ਘਾਟ 'ਚ ਮਰੇ | 67 | 46 | 113 |
| 5. | ਕੂਕਾ ਲਹਿਰ 'ਚ ਮਰੇ | 91 | — | 91 |
| 6. | ਅਕਾਲੀ ਲਹਿਰ 'ਚ ਮਰੇ | 500 | — | 500 |
| | ਕੁਲ ਜੋੜ | 3697 | 1074 | 4771 |

ਇਹ ਆਂਕੜੇ ਵਿਸ਼ੇਸ਼ ਮਹਤਤਾ ਦੇ ਧਾਰਨੀ ਹੋਣ ਤੇ ਵੀ, ਸਿੱਖ ਕੌਮ ਵਲੋਂ ਭਾਰਤ ਦੀ ਆਜ਼ਾਦੀ ਲਈ ਕੀਤੀਆਂ ਕੁਲ ਕੁਰਬਾਨੀਆਂ ਦਾ ਕੇਵਲ ਇਕ ਭਾਗ ਹੀ ਹਨ, ਕਿਉਂਕਿ ਇਨਾਂ ਵਿਚ ਉਹ ਕੁਰਬਾਨੀਆਂ ਸ਼ਾਮਲ ਨਹੀਂ ਜੋ ਸਿੰਘਾਂ ਨੇ ਆਜ਼ਾਦ ਹਿੰਦ ਫੌਜ, ਇੰਡੀਅਨ ਨੇਵੀ ਦੇ ਵਿਦਰੋਹ ਅਤੇ 1946 ਵਿਚ ਦਿੱਲੀ ਪੁਲੀਸ ਦੀ ਸਟਰਾਇਕ ਵੇਲੇ ਕੀਤੀਆਂ। ਆਜ਼ਾਦ ਹਿੰਦ ਫੌਜ ਵਿਚ ਸ਼ਾਮਲ ਹੋਣ ਵਾਲੇ 20000 ਫੌਜੀਆਂ ਵਿਚੋਂ ਸੱਠ ਫੀ ਸਦੀ ਸਿੱਖ ਸਨ ਅਤੇ ਇਸ ਦੀ ਬੁਨਿਆਦ ਰਖਣ ਵਾਲਾ ਵੀ ਇਕ ਸਿੱਖ ਹੀ ਸੀ।

ਸੋ ਸੁਤੰਤਰਤਾ ਸੰਗਰਾਮ ਦਾ ਇਕ ਵੀ ਐਸਾ ਪੱਖ ਨਹੀਂ ਜਿਸ ਵਿਚ ਹਰ ਪਧਰ ਤੇ ਸਿੱਖ ਹਮੇਸ਼ਾਂ ਮੋਹਰਲੀ ਕਤਾਰ ਵਿਚ ਨਾ ਰਹੇ ਹੋਣ ਅਤੇ ਜਿਸ ਵਿਚ ਉਹਨਾਂ ਨੇ ਬਾਕੀ ਕੌਮਾਂ ਦੇ ਮੁਕਾਬਲੇ ਸਭ ਤੋਂ ਵਧ ਹਿੱਸਾ ਨਾ ਪਾਇਆ ਹੋਵੇ।

ਪਰੰਤੂ ਉਪਰੋਕਤ ਆਂਕੜੇ ਉਸ ਮਹਾਨ ਗਾਥਾ ਦਾ ਕੇਵਲ ਇਕ ਭਾਗ ਹੀ ਹਨ, ਜੋ ਸਿੱਖ ਕੌਮ ਨੇ ਦੇਸ਼ ਦੀ ਆਜ਼ਾਦੀ ਲਈ ਆਪਣੇ ਖ਼ੂਨ ਪਸੀਨੇ ਨਾਲ ਲਿਖੀ। ਦੂਸਰਾ ਭਾਗ, ਜੋ ਉਹਨਾਂ ਤੇ ਠੋਸਿਆ ਗਿਆ ਹੋਰ ਵੀ ਭਾਵ ਪੂਰਕ ਅਤੇ ਹਿਰਦੇ ਵੇਧਕ ਹੈ। ਇਸ ਭਾਗ ਵਿਚ ਤਕਰੀਬਨ ਅੱਧੀ ਤੋਂ ਵਧ ਸਿੱਖ ਕੌਮ ਨੂੰ ਆਪਣੇ ਸਾਕ ਸਬੰਧਾਂ, ਆਪਣੀਆਂ ਜੱਦੀ ਜਾਇਦਾਦਾਂ, ਘਰ ਘਾਟਾਂ ਅਤੇ ਆਪਣੇ ਖ਼ੂਨ-ਪਸੀਨੇ ਨਾਲ ਵਸਾਈਆਂ ਬਾਰਾਂ ਦਾ ਬਲੀਦਾਨ ਦੇਣਾ ਪਿਆ ਅਤੇ ਇਸ ਤੋਂ ਵੀ ਵਧ ਨਨਕਾਣਾ ਸਾਹਿਬ ਪੰਜਾ ਸਾਹਿਬ ਅਤੇ ਡੇਹਰਾ ਸਾਹਿਬ ਸਮੇਤ ਆਪਣੀ ਜਿੰਦ-ਜਾਨ ਤੋਂ ਪਿਆਰੇ 170 ਪਵਿੱਤਰ ਗੁਰਧਾਮਾਂ ਤੋਂ ਵਿਛੜਨਾ ਪਿਆ। ਇਸ ਪਰਸੰਗ ਵਿਚ ਪ੍ਰਸਿੱਧ ਅਖਬਾਰ 'ਸਟੇਟਸਮੈਨ' ਦਾ ਐਡੀਟਰ ਆਪਣੇ 3 ਜਨਵਰੀ 1948 ਦੇ ਅੰਕ ਵਿਚ ਲਿਖਦਾ ਹੈ :—

"ਸੁਤੰਤਰਤਾ ਸੰਗ੍ਰਾਮ ਵਿਚ ਇਸ ਮਹਾਂ ਦੀਪ ਵਿਚ ਸਭ ਤੋਂ ਵਧ ਮੁਸੀਬਤਾਂ ਦਾ ਸ਼ਿਕਾਰ ਸਿੱਖ ਕੌਮ ਨੂੰ ਹੋਣਾ ਪਿਆ ਅਤੇ ਇਸ ਦੀ ਆਰਥਿਕਤਾ ਅਤੇ ਮਹਾਨ ਵਿਰਸੇ ਵਿਚ ਉਲਥ-ਪੁਲਥ ਆ ਗਿਆ। ਇਸ ਛੋਟੀ ਜਿਹੀ, ਮਗਰ ਮਹਾਨ ਕੌਮ ਦਾ 40 ਫੀ ਸਦੀ ਭਾਗ ਕਿਸੇ ਨਾ ਕਿਸੇ ਸ਼ਕਲ ਵਿਚ ਉਜੜ-ਪੁਜੜ ਗਿਆ। ਇਸ ਨੂੰ ਆਪਣੀਆਂ ਲਹਿ-ਲਹਾਂਦੀਆਂ ਅਤੇ ਉਪਜਾਊ ਬਾਰਾਂ ਨੂੰ ਛਡ ਕੇ ਬੰਜਰ ਜ਼ਮੀਨ ਤੇ ਆਉਣਾ ਪਿਆ। ਜੋ ਹਰੀਆਂ ਭਰੀਆਂ ਬਾਰਾਂ ਸਿੱਖ ਕਿਸਾਨਾਂ ਨੇ ਆਪਣੇ ਲਹੂ ਪਸੀਨੇ ਨਾਲ ਵਸਾਈਆਂ ਸਨ ਉਨ੍ਹਾਂ ਨੂੰ ਛਡ ਛਡਾ ਕੇ ਆਉਣਾ ਪਿਆ, ਅਤੇ ਇਸੇ ਤਰ੍ਹਾਂ ਦਿਹਾਤੀ ਅਤੇ ਸ਼ਹਿਰੀ ਇਲਾਕੇ ਵਿਚ ਆਪਣੇ ਕੀਮਤੀ ਸਰਮਾਏ ਦੀ ਆਹੂਤੀ ਦੇਣੀ ਪਈ। ਇਸ ਤੋਂ ਇਲਾਵਾ ਕਈ ਪਰਮ ਪਵਿੱਤਰ ਸਿੱਖ ਗੁਰਦੁਆਰੇ ਵੀ ਸੀਮਾ ਦੇ ਉਸ ਪਾਰ ਰਹਿ ਗਏ।"

ਪ੍ਰਸਿੱਧ ਉਰਦੂ ਜਰਨਲਿਸਟ ਨਾਨਕ ਚੰਦ ਨਾਜ਼ ਇਸੇ ਪਰਸੰਗ ਵਿਚ ਆਪਣੇ ਦੈਨਿਕ ਅਖਬਾਰ 'ਪਰਭਾਤ' ਦੇ 11 ਅਕਤੂਬਰ 1948 ਦੇ ਪਰਚੇ ਵਿਚ ਲਿਖਦਾ ਹੈ—

"ਸੱਚੇ ਦੇਸ਼ ਭਗਤ ਹੋਣ ਦੇ ਨਾਤੇ ਸਾਨੂੰ ਸਾਰਿਆਂ ਨੂੰ ਸਵੀਕਾਰ ਕਰਨਾ ਚਾਹੀਦਾ ਹੈ ਕਿ ਦੇਸ਼ ਦੇ ਬਟਵਾਰੇ ਸਮੇਂ ਹੋਏ ਨੁਕਸਾਨ ਦਾ ਬਹੁਤ ਵੱਡਾ ਹਿੱਸਾ ਸਿੱਖ ਕੌਮ ਨੂੰ ਹੀ ਬਰਦਾਸ਼ਤ ਕਰਨਾ ਪਿਆ ਹੈ।"

ਸੋਚਣ ਵਾਲੀ ਗੱਲ ਹੈ ਕਿ ਸਿੱਖ ਕੌਮ ਨੇ ਹਜ਼ਾਰਾਂ ਦੀ ਗਿਣਤੀ ਵਿਚ ਆਪਣੇ ਲੜਕੇ ਲੜਕੀਆਂ ਅਤੇ ਪਿਤਾ ਪੁਰਖੀ ਜ਼ਮੀਨਾਂ ਜਾਇਦਾਦਾਂ ਦੀ ਕੁਰਬਾਨੀ ਅਤੇ ਇਸ ਤੋਂ ਇਲਾਵਾ ਆਪਣੀ ਜਿੰਦ ਜਾਨ ਤੋਂ ਵੀ ਵਧ ਪਿਆਰੇ ਨਨਕਾਣਾ ਸਾਹਿਬ ਸਮੇਤ ਕਈ ਪਰਮ ਪਵਿੱਤਰ ਗੁਰਧਾਮਾਂ ਤੋਂ ਵਿਛੋੜਾ ਇਸ ਲਈ ਤਾਂ ਨਹੀਂ ਸੀ ਖਿੜੇ ਮੱਥੇ ਸਹਾਰਿਆ ਕਿ ਇਕ ਦੀ ਗੁਲਾਮੀ ਚੋਂ ਨਿਕਲ ਕੇ ਦੂਜੇ ਦੀ ਗੁਲਾਮੀ ਵਿਚ ਫਸ ਜਾਵੇ ਜਾਂ ਆਪਣੀ ਗਰਦਨ ਕਿਸੇ ਹੋਰ ਸ਼ਕੰਜੇ ਵਿਚ ਫਸਾ ਲਵੇ । ਇਹ ਮਹਾਨ ਕੁਰਬਾਨੀਆਂ ਉਸ ਨੇ ਇਸ ਵਿਸ਼ਵਾਸ਼ ਤੇ ਹੀ ਕੀਤੀਆਂ ਸਨ ਕਿ ਉਸ ਨੂੰ ਆਜ਼ਾਦ ਹਿੰਦੁਸਤਾਨ ਵਿਚ ਸਮਾਨਤਾ ਅਤੇ ਸਵੈ-ਸਤਿਕਾਰ ਤੇ ਅਧਾਰਤ ਇਕ ਗੌਰਵ-ਮਈ ਸਥਾਨ ਪ੍ਰਾਪਤ ਹੋ ਸਕੇਗਾ । ਸਿੱਖ ਕੌਮ ਦੀਆਂ ਅਜੇਹੀਆਂ ਆਸਾਂ ਦਾ ਆਧਾਰ ਉਹ ਪੱਕੇ ਵਾਹਿਦੇ ਅਤੇ ਕਸਮਾਂ ਸਨ, ਜੋ ਇਸ ਨਾਲ ਸ੍ਰੀ ਗਾਂਧੀ ਤੇ ਸ੍ਰੀ ਨਹਿਰੂ ਵਰਗੇ ਹਿੰਦੂ ਲੀਡਰ ਸਮੇਂ ਸਮੇਂ ਕਰਦੇ ਆਏ ਸਨ । ਇਹ ਭਰੋਸੇ ਕੇਵਲ ਜ਼ਬਾਨੀ ਹੀ ਨਹੀਂ ਸਨ, ਸਗੋਂ ਲਿਖਤੀ ਰੂਪ ਵਿਚ ਵੀ ਕਾਂਗਰਸ ਪਾਰਟੀ ਦੇ ਰੈਜ਼ੂਲੇਸ਼ਨਾਂ ਦੀ ਸ਼ਕਲ ਵਿਚ ਥਾਂ ਥਾਂ ਉਲੀਕੇ ਹੋਏ ਹਨ । ਅਜੇਹਾ ਇਕ ਮੱਤਾ 1929 ਵਿਚ ਕਾਂਗਰਸ ਦੇ ਲਾਹੌਰ ਵਿਖੇ ਸਮਾਗਮ ਵਿਚ ਵੀ ਪਾਸ ਕੀਤਾ ਗਿਆ ਸੀ ਜੋ ਇਸ ਪ੍ਰਕਾਰ ਹੈ—

"ਕਾਂਗਰਸ ਪਾਰਟੀ ਸਿੱਖ ਕੌਮ ਨੂੰ ਪੱਕਾ ਭਰੋਸਾ ਦਵਾਂਦੀ ਹੈ ਕਿ ਆਜ਼ਾਦ ਭਾਰਤ ਦਾ ਕੋਈ ਵੀ ਸੰਵਿਧਾਨ ਐਸਾ ਨਹੀਂ ਬਣਾਇਆ ਜਾਏਗਾ ਜੋ ਇਸ ਨੂੰ ਪਰਵਾਨ ਨਹੀਂ ਹੋਵੇਗਾ ।"

ਕਾਂਗਰਸ ਵਲੋਂ ਇਹੋ ਜਿਹੇ ਕੱਤਈ ਅਤੇ ਪੱਕੇ ਭਰੋਸੇ ਸਿੱਖ ਕੌਮ ਨੂੰ ਦੇਸ਼ ਦੇ ਬਟਵਾਰੇ ਅਤੇ ਉਸ ਤੋਂ ਵੀ ਥੋੜਾ ਕੁ ਸਮਾਂ ਬਾਹਦ ਤਕ ਸਮੇਂ ਸਮੇਂ ਦਿਤੇ ਜਾਂਦੇ ਰਹੇ ਹਨ । ਇਸੇ ਸਬੰਧ ਵਿਚ ਪਾਠਕਾਂ ਦਾ ਧਿਆਨ 1947 ਤੋਂ ਪਹਿਲਾਂ ਗੁਰਦੁਆਰਾ ਸੀਸ ਗੰਜ ਦਿੱਲੀ ਵਿਚ ਸਜੇ ਇਕ ਦੀਵਾਨ ਵੱਲ ਵੀ ਦਵਾਇਆ ਜਾਂਦਾ ਹੈ ਜਿਸ ਵਿਚ ਸ੍ਰੀ ਮੋਹਨ ਦਾਸ ਕਰਮ ਚੰਦ ਗਾਂਧੀ ਵੀ ਮੌਜੂਦ ਸੀ । ਉਸ ਦੀਵਾਨ ਵਿਚ ਇਕ ਸਿੰਘ, ਸ: ਮਧੁਸੂਦਨ ਸਿੰਘ ਨੇ ਕਾਂਗਰਸ ਵਲੋਂ ਸਿਖ ਕੌਮ ਨੂੰ ਦਿਤੇ ਜਾ ਰਹੇ ਭਰੋਸਿਆਂ ਬਾਰੇ ਆਪਣੇ ਤੌਖਲਿਆਂ ਦਾ ਪ੍ਰਗਟਾਵਾ ਕਰਦੇ ਹੋਏ ਗਾਂਧੀ ਜੀ ਨੂੰ ਕਿਹਾ ਸੀ ਕਿ ਕਾਂਗਰਸ ਰਾਜ ਸਤਾ ਵਿਚ ਆਉਣ ਤੋਂ ਬਾਹਦ ਆਪਣੇ ਵਚਨਾਂ ਅਤੇ ਵਾਹਦਿਆਂ ਤੋਂ ਮੁਨਕਰ ਵੀ ਤਾਂ ਹੋ ਸਕਦੀ ਹੈ । ਉਸ ਸਮੇਂ ਗਾਂਧੀ ਜੀ ਨੇ ਸਿੱਖ ਕੌਮ ਦੇ ਅਜੇਹੇ ਸ਼ੰਕਿਆਂ ਨੂੰ ਸ਼ਾਂਤ ਕਰਨ ਹਿਤ ਸਿੱਖ ਸੰਗਤਾਂ ਨੂੰ ਸੰਬੋਧਨ ਕਰਦੇ ਹੋਏ ਕਿਹਾ ਸੀ—

"ਮੈਂ ਬੇਨਤੀ ਕਰਦਾ ਹਾਂ ਕਿ ਤੁਸੀਂ ਮੇਰੇ ਵਚਨਾਂ ਅਤੇ ਕਾਂਗਰਸ ਵਲੋਂ ਪਾਸ ਕੀਤੇ ਗਏ ਮਤਿਆਂ ਤੇ ਯਕੀਨ ਰਖੋ । ਤੁਹਾਡੀ ਸਮੁੱਚੀ ਕੌਮ ਨੂੰ ਧੋਖਾ ਦੇਣਾ ਤਾਂ ਇਕ ਪਾਸੇ ਰਿਹਾ ਅਸੀਂ ਕਿਸੇ ਇਕ ਵਿਅਕਤੀ ਨਾਲ ਵੀ ਐਸਾ ਨਹੀਂ ਕਰ ਸਕਦੇ, ਜਦ ਕਦੀ ਕਾਂਗਰਸ ਨੇ ਅਜਿਹਾ ਕਰਨ ਦੀ ਕੋਸ਼ਿਸ਼ ਕੀਤੀ ਤਾਂ ਉਹ ਆਪਣੀ ਬਰਬਾਦੀ ਨੂੰ ਆਪ

ਸੱਦਾ ਦੇਵੇਗੀ। ਮੇਰੀ ਤੁਹਾਡੇ ਅਗੇ ਨਿਮਰਤਾ ਸਹਿਤ ਬੇਨਤੀ ਹੈ ਕਿ ਤੁਸੀਂ ਆਪਣੇ ਹਿਰਦਿਆਂ ਵਿਚੋਂ ਇਹੋ ਜਿਹੇ ਤੌਖ ਅਤੇ ਤੌਖਲੇ ਬਿਲਕੁਲ ਕੱਢ ਦਿਉ। ਮੈਂ ਪਰਮਾਤਮਾ ਨੂੰ ਹਾਜ਼ਰ ਨਾਜ਼ਰ ਜਾਣ ਕੇ ਕਹਿੰਦਾ ਹਾਂ ਕਿ ਜੋ ਜੋ ਵਾਹਿਦੇ ਮੇਰੇ ਵਲੋਂ ਅਤੇ ਕਾਂਗਰਸ ਵਲੋਂ ਤੁਹਾਡੀ ਕੌਮ ਨਾਲ ਕੀਤੇ ਗਏ ਹਨ, ਉਹਨਾਂ ਨੂੰ ਅਸੀਂ ਹਰ ਕੀਮਤ ਤੇ ਨਿਭਾਵਾਂਗੇ। ਮੇਰੇ ਵਿਚਾਰ ਵਿਚ ਕਾਂਗਰਸ ਦਾ ਅਹਿੰਸਾ ਵਿਸ਼ਵਾਸ ਉਸ ਵੱਲੋਂ ਦਿਤੇ ਵਚਨਾਂ ਦੀ ਸਭ ਤੋਂ ਵੱਡੀ ਅਤੇ ਪੱਕੀ ਗਾਰੰਟੀ ਹੈ। ਇਸ ਲਈ ਸਾਡੇ ਸਿੱਖ ਭਰਾਵਾਂ ਨੂੰ ਇਹ ਸੋਚਣਾ ਤਕ ਵੀ ਨਹੀਂ ਚਾਹੀਦਾ ਕਿ ਉਹਨਾਂ ਨਾਲ ਕਦੇ ਕੋਈ ਧੋਖਾ ਜਾ ਫਰੇਬ ਕੀਤਾ ਜਾ ਸਕਦਾ ਹੈ ਕਿਉਂਕਿ ਜਦ ਕਦੇ ਵੀ ਕਾਂਗਰਸ ਨੇ ਐਸਾ ਕਰਨ ਦੀ ਕੋਸ਼ਿਸ਼ ਕੀਤੀ, ਉਹ ਆਪਣੀ ਅਤੇ ਆਪਣੇ ਦੇਸ਼ ਦੀ ਬਰਬਾਦੀ ਦਾ ਕਾਰਨ ਆਪ ਬਣੇਗੀ। ਇਸ ਦੇ ਇਲਾਵਾ ਸਿੱਖ ਇਕ ਬਹਾਦਰ ਕੌਮ ਹੈ ਅਤੇ ਉਹ ਆਪਣੇ ਹੱਕਾਂ ਦੀ ਰਾਖੀ ਉਹਨਾਂ ਹਥਿਆਰਾਂ ਨਾਲ ਕਰਨਾ ਜਾਣਦੀ ਹੈ, ਜੋ ਉਸ ਦੀ ਰਹਿਤ ਮਰਯਾਦਾ ਦਾ ਹਿਸਾ ਹਨ।"

ਇਸੇ ਹੀ ਪ੍ਰਸੰਗ ਵਿਚ ਜੁਲਾਈ 1946 ਵਿਚ ਕਲਕਤੇ ਵਿਖੇ ਹੋ ਰਹੀ ਆਲ ਇੰਡੀਆ ਕਾਂਗਰਸ ਕਮੇਟੀ ਦੀ ਮੀਟਿੰਗ ਦੇ ਮੌਕੇ ਤੇ ਇਕ ਪ੍ਰੈਸ ਕਾਨਫਰੰਸ ਨੂੰ ਸੰਬੋਧਨ ਕਰਦਿਆਂ ਪੰਡਿਤ ਨਹਿਰੂ ਨੇ ਵੀ ਕਿਹਾ ਸੀ—

"ਪੰਜਾਬ ਦੀ ਬਹਾਦਰ ਸਿੱਖ ਕੌਮ ਵਿਸ਼ੇਸ਼ ਮਹਾਨਤਾ ਦੀ ਧਾਰਨੀ ਹੈ। ਮੇਰੇ ਵਿਚਾਰ ਵਿਚ ਸਾਨੂੰ ਕਿਸੇ ਨੂੰ ਵੀ ਇਸ ਸਬੰਧ ਵਿਚ ਕੋਈ ਆਪਤੀ ਨਹੀਂ ਹੋਣੀ ਚਾਹੀਦੀ ਕਿ ਉਤਰ ਪੱਛਮ ਭਾਰਤ ਵਿਚ ਇਕ ਅਜੇਹਾ ਇਲਾਕਾ ਅਤੇ ਇੰਤਜ਼ਾਮ ਸਿੱਖ ਕੌਮ ਲਈ ਰਾਖਵਾਂ ਰਖਿਆ ਜਾਵੇ ਜਿਸ ਦੁਆਰਾ ਇਹ ਵੀ ਆਜ਼ਾਦੀ ਦਾ ਆਨੰਦ ਮਾਣ ਸਕੇ।"

ਇਸ ਹੀ ਸਬੰਧ ਵਿਚ ਪਾਠਕਾਂ ਦਾ ਧਿਆਨ ਕਾਂਗਰਸ ਕਮੇਟੀ ਦੇ ਇਸ ਮਤੇ ਵਲ ਦਵਾਣਾ ਵੀ ਉਚਿਤ ਹੀ ਹੋਵੇਗਾ। ਜੋ ਇਸ ਨੇ ਆਪਣੀ 5 ਜਨਵਰੀ 1947 ਦੀ ਮੀਟਿੰਗ ਵਿੱਚ ਪਾਸ ਕੀਤਾ ਸੀ—

"ਬਰਤਾਨਵੀ ਕਾਬੀਨਾ ਦੀ 16 ਮਈ 1946 ਦੀ ਸਕੀਮ ਅਤੇ ਵਿਸ਼ੇਸ਼ ਕਰਕੇ ਇਸ ਦੇ ਜੋ ਅਰਥ ਬ੍ਰਿਟਿਸ਼ ਸਰਕਾਰ ਨੇ ਆਪਣੇ 16 ਦਸੰਬਰ 1946 ਦੇ ਬਿਆਨ ਵਿੱਚ ਕੱਢੇ ਹਨ ਉਨ੍ਹਾਂ ਦੁਆਰਾ ਆਸਾਮ ਉਤਰ-ਪੱਛਮੀ ਸੀਮਾ ਪ੍ਰਾਂਤ, ਅਤੇ ਪੰਜਾਬ ਦੀ ਸਿੱਖ ਕੌਮ ਨੂੰ ਜਿਨ੍ਹਾਂ ਵੀ ਕਠਨਾਈਆਂ ਦਾ ਸਾਹਮਣਾ ਕਰਨਾ ਪੈ ਰਿਹਾ ਹੈ, ਆਲ ਇੰਡੀਆ ਕਾਂਗਰਸ ਕਮੇਟੀ ਉਨ੍ਹਾਂ ਨੂੰ ਚੰਗੀ ਤਰ੍ਹਾਂ ਜਾਣਦੀ ਹੋਈ, ਇਸ ਸਕੀਮ ਦਾ ਕਦਾਚਿਤ ਸਮਰਥਨ ਨਹੀਂ ਕਰ ਸਕਦੀ, ਕਿਉਂਕਿ ਉਹ ਕਿਸੇ ਵੀ ਫ਼ੈਸਲੇ ਨੂੰ ਠੋਸਣ ਦੇ ਵਿਰੁਧ ਹੈ। ਪੰਜਾਬ ਵਿਚ ਸਿੱਖ ਕੌਮ ਦੇ ਵਿਸ਼ੇਸ਼ ਅਧਿਕਾਰਾਂ ਨੂੰ ਤਾਂ ਕਦੇ ਵੀ ਅੱਖੋਂ ਉਹਲੇ ਕੀਤਾ ਨਹੀਂ ਜਾ ਸਕਦਾ।"

ਇਹਨਾਂ ਹੀ ਕੌਲਾਂ ਕਰਾਰਾਂ ਦੀ ਪੁਸ਼ਟੀ ਕਰਦਿਆਂ ਕਾਂਗਰਸ ਵਰਕਿੰਗ ਕਮੇਟੀ

ਨੇ ਮਾਰਚ 1947 ਵਿੱਚ ਇਕ ਹੋਰ ਮਤਾ ਪਾਸ ਕੀਤਾ ਸੀ, ਜਿਸ ਵਿਚ ਸੰਵਿਧਾਨਕ ਅਸੈਂਬਲੀ ਦੇ ਉਦੇਸ਼ਾਂ ਦਾ ਵਰਨਣ ਕਰਦੇ ਹੋਏ ਇਸ ਸਿਧਾਂਤ ਦੀ ਵਿਸ਼ੇਸ਼ ਤੌਰ ਤੇ ਪੁਸ਼ਟੀ ਕੀਤੀ ਗਈ ਕਿ ਕੋਈ ਵੀ ਵਿਧਾਨ ਘਟ ਗਿਣਤੀ ਕੌਮਾਂ ਤੇ ਉਹਨਾਂ ਦੀ ਮਰਜ਼ੀ ਦੇ ਵਿਰੁਧ ਠੋਸਿਆ ਨਹੀਂ ਜਾਵੇਗਾ ।

ਇਸ ਸਬੰਧ ਵਿੱਚ ਇਥੇ ਹੀ ਇਹ ਦਸ ਦੇਣਾ ਉਚਿਤ ਹੋਵੇਗਾ ਕਿ ਭਾਰਤ ਦੇ ਸੰਵਿਧਾਨ ਨੂੰ ਕਿਸੇ ਵੀ ਸਿੱਖ ਪ੍ਰਤੀਨਿਧ ਨੇ ਅੱਜ ਤਕ ਇਸ ਲਈ ਮਾਨਤਾ ਨਹੀਂ ਦਿੱਤੀ ਕਿਉਂਕਿ ਇਸ ਨੂੰ ਤਿਆਰ ਕਰਨ ਸਮੇਂ ਇਸ ਦੇ ਨਿਰਮਾਤਾਵਾਂ ਵੱਲੋਂ ਸਿੱਖ ਕੌਮ ਨਾਲ ਕੀਤੇ ਗਏ ਵਚਨਾਂ ਅਤੇ ਵਾਹਦਿਆਂ ਨੂੰ ਛਿੱਕੇ ਟੰਗ ਕੇ ਸਿੱਖ ਕੌਮ ਨਾਲ ਪੂਰੀ ਹਠ-ਧਰਮੀ ਅਤੇ ਲੱਜਾ-ਰਹਿਤ ਤਰੀਕੇ ਨਾਲ ਧਰੋਹ ਕਮਾਇਆ ਗਿਆ । ਇਸੇ ਕਾਰਨ ਉਸ ਸਮੇਂ ਸੰਵਿਧਾਨਕ ਅਸੈਂਬਲੀ ਦੇ ਦੋ ਸਿੱਖ ਮੈਂਬਰਾਂ ਨੇ ਭਾਰਤੀ ਸੰਵਿਧਾਨ ਦੇ ਖਰੜੇ ਤੇ ਆਪਣੇ ਦਸਤਖ਼ਤ ਕਰਨ ਤੋਂ ਸਾਫ਼ ਇਨਕਾਰ ਕਰ ਦਿੱਤਾ ਸੀ ।

ਸਿੱਖ ਕੌਮ ਨਾਲ ਕੀਤੀ ਗਈ ਗਦਾਰੀ ਨੂੰ ਸਮਝਣ ਹਿਤ ਪਾਠਕਾਂ ਦਾ ਧਿਆਨ ਉਸ ਮਤੇ ਵਲ ਵੀ ਦਵਾਇਆ ਜਾਂਦਾ ਹੈ, ਜੋ ਜਵਾਹਰ ਲਾਲ ਨਹਿਰੂ ਨੇ 9 ਦਸੰਬਰ 1946 ਨੂੰ ਸੰਵਿਧਾਨਕ ਅਸੈਂਬਲੀ ਦੇ ਪਹਿਲੇ ਇਜਲਾਸ ਵਿੱਚ ਪੇਸ਼ ਕੀਤਾ ਸੀ ਅਤੇ ਜਿਸ ਦੁਆਰਾ ਇਹ ਅਸੂਲ ਸਵੀਕਾਰ ਕੀਤਾ ਗਿਆ ਸੀ ਕਿ—

"ਕੁਝ ਕੁ ਵਿਭਾਗਾਂ ਨੂੰ ਛੱਡ ਕੇ ਦੇਸ਼ ਦੇ ਸਾਰੇ ਪ੍ਰਾਂਤ ਆਪੋ ਆਪਣੇ ਖੇਤਰ ਵਿੱਚ ਮੁਕੰਮਲ ਤੌਰ ਤੇ ਖੁਦ-ਮੁਖਤਾਰ ਹੋਣਗੇ ।"

ਇਹ ਪਹਿਲਾ ਮਤਾ ਸੀ ਜੋ ਭਾਰਤ ਦੇ ਪਹਿਲੇ ਪ੍ਰਧਾਨ ਮੰਤਰੀ ਨੇ ਸੰਵਿਧਾਨ ਸਭਾ ਦੀ ਪਹਿਲੀ ਮੀਟਿੰਗ ਵਿੱਚ ਪੇਸ਼ ਕੀਤਾ ਸੀ ਅਤੇ ਜਿਸ ਦੀ ਪ੍ਰਧਾਨਗੀ ਬਾਬੂ ਰਜਿੰਦਰ ਪ੍ਰਸ਼ਾਦ ਕਰ ਰਹੇ ਸਨ । ਇਹ ਮਤਾ ਵਿਸ਼ੇਸ਼ ਮਹੱਤਤਾ ਦਾ ਧਾਰਨੀ ਹੈ ਕਿਉਂਕਿ ਇਸ ਵਿਚ ਭਾਰਤ ਦੀਆਂ ਘਟ-ਗਿਣਤੀ ਕੌਮਾਂ ਨਾਲ ਕੀਤੇ ਗਏ ਉਹ ਵਚਨ ਅੰਕਤ ਹਨ ਜਿਨ੍ਹਾਂ ਦੁਆਰਾ ਉਨ੍ਹਾਂ ਨੂੰ ਉਹਨਾਂ ਦੇ ਵਿਸ਼ੇਸ਼ ਹਿਤਾਂ ਦੀ ਸੰਵਿਧਾਨਕ ਰਾਖੀ ਦਾ ਭਰੋਸਾ ਦਵਾਇਆ ਗਿਆ ਸੀ । ਹੋਰ ਗੱਲਾਂ ਤੋਂ ਇਲਾਵਾ ਇਸ ਮਤੇ ਵਿਚ ਵੀ ਕਿਹਾ ਗਿਆ ਸੀ ਕਿ—

ਭਾਰਤ ਦੀ ਘਟ ਗਿਣਤੀ ਦੇ ਹਿਤਾਂ ਦੀ ਰਾਖੀ ਹਿਤ ਮੁਲਕ ਦੇ ਸੰਵਿਧਾਨ ਵਿੱਚ ਵਿਸ਼ੇਸ਼ ਪ੍ਰਬੰਧ ਕੀਤੇ ਜਾਣਗੇ......ਇਹ ਇਕ ਐਲਾਨ ਜਾਂ ਇਕਰਾਰ ਹੀ ਨਹੀਂ ਸਗੋਂ ਸਾਰੀ ਦੁਨੀਆਂ ਦੇ ਰੂਬਰੂ ਇਕ ਪਵਿੱਤਰ ਸੁਗੰਧ ਹੈ, ਜਿਸ ਦੀ ਪਾਲਣਾ ਕਰਨਾ ਸਾਡਾ ਪਰਮ ਧਰਮ ਹੈ ।"

ਜੋ ਲੋਕ ਦੂਜੀਆਂ ਕੌਮਾਂ ਦੇ ਮੁਕਾਬਲੇ ਆਪਣੇ ਕਥਿਤ ਉਚੇਰੇ ਅਤੇ ਵਧੇਰੇ ਸੱਚੇ ਕਿਰਦਾਰ ਦੀਆਂ ਡੀਂਗਾਂ ਮਾਰਦੇ ਥੱਕਦੇ ਨਹੀਂ ਉਹਨਾਂ ਵੱਲੋਂ ਸਿੱਖ ਕੌਮ ਨਾਲ ਕੀਤੇ ਗਏ ਵਿਸਾਹ-ਘਾਤ ਨੂੰ ਸਹੀ ਰੂਪ ਵਿੱਚ ਵੇਖਣ ਅਤੇ ਵਾਚਣ ਵਾਸਤੇ ਭਾਰਤ ਦੇ ਪਹਿਲੇ ਪ੍ਰਧਾਨ ਮੰਤਰੀ ਸ੍ਰੀ ਨਹਿਰੂ ਵਲੋਂ ਘਟ ਗਿਣਤੀਆਂ ਵਿਸ਼ੇਸ਼ ਕਰ ਸਿੱਖ ਕੌਮ ਨੂੰ

ਸਾਰੀ ਦੁਨੀਆਂ ਦੇ ਰੂਬਰੂ ਦਿਤੇ ਗਏ ਉਪਰੋਕਤ ਵਚਨਾਂ ਨੂੰ ਅਜਿਹੇ ਕਰਾਰਾਂ ਨਾਲ ਜੋੜ ਕੇ ਪੜ੍ਹਨ ਦੀ ਜ਼ਰੂਰਤ ਹੈ, ਜੋ ਇਸ ਤੋਂ ਪਹਿਲਾਂ ਦਸ ਮਾਰਚ 1931 ਨੂੰ ਇਸੇ ਕੌਮ ਨਾਲ ਗੁਰਦੁਆਰਾ ਸੀਸ ਗੰਜ ਵਿਖੇ ਪ੍ਰਮਾਤਮਾ ਦੇ ਰੂਬਰੂ ਉਸ ਮਿਸਟਰ ਗਾਂਧੀ ਨੇ ਕੀਤੇ ਸਨ ਜਿਸ ਨੂੰ ਕੁਝ ਕੁ ਲੋਕ ਸੰਤ, ਕੁਝ ਮਹਾਤਮਾ ਅਤੇ ਕਈ ਅਵਤਾਰ ਕਹਿੰਦੇ ਹਨ।

ਸਿੱਖ ਕੌਮ ਦੀ ਅਜੋਕੀ ਦੁਰਦਸ਼ਾ (ਜਿਸ ਦਾ ਮੂਲ ਕਾਰਨ ਇਹ ਵਿਸਾਹ-ਘਾਤ ਅਤੇ ਧੋਖਾ ਹੈ; ਜੋ ਇਸ ਨਾਲ ਅਜੇਹੀਆਂ ਸੋਗੰਧਾਂ ਅਤੇ ਇਕਰਾਰ ਦੁਆਰਾ ਕੀਤਾ ਗਿਆ) ਦਾ ਵਰਣਣ ਕਰਦਿਆਂ ਭਾਈ ਸਾਹਿਬ ਸਰਦਾਰ ਕਪੂਰ ਸਿੰਘ ਨੇ ਭਾਰਤੀ ਪਾਰਲੀਮੈਂਟ ਵਿਚ ਕਿਹਾ ਸੀ ਕਿ :

"ਜੋ ਲੋਕ ਰੱਬ ਦੇ ਭਉ ਅਤੇ ਗੁਰੂ ਦੇ ਭੈ ਤੋਂ ਆਜ਼ਾਦ ਹੋ ਕੇ ਝੂਠੀਆਂ ਸਹੁੰਆਂ ਅਤੇ ਸੁਗੰਧਾਂ ਰਾਜਸੀ ਪੱਧਰ ਉਤੇ ਚੁਕਦੇ ਹਨ, ਜਿਨ੍ਹਾਂ ਦੇ ਮਨਾਂ ਵਿੱਚ ਸ਼ਰਮ ਨਾਂ ਦੀ ਕੋਈ ਚੀਜ਼ ਨਹੀਂ ਰਹਿ ਗਈ, ਜਿਨ੍ਹਾਂ ਦੀ ਆਤਮਾ ਵਿਚ ਧਰਮ ਦਾ ਅਭਾਵ ਹੋ ਚੁਕਾ ਹੈ, ਜਿਨ੍ਹਾਂ ਨੂੰ ਕੋਈ ਉਨ੍ਹਾਂ ਪਾਪਾਂ ਦਾ ਦੰਡ ਦੇਣ ਵਾਲਾ ਨਜ਼ਰ ਨਹੀਂ ਆਉਂਦਾ, ਉਹਨਾਂ ਵਲੋਂ ਵਿਸਾਹ-ਘਾਤ ਦਾ ਸ਼ਿਕਾਰ ਹੋਏ, ਸਿਵਾਏ ਅਕਾਲਪੁਰਖ ਦੇ ਦਰਬਾਰ ਵਿਚ ਅਰਦਾਸ ਕਰਨ ਦੇ ਹੋਰ ਕਰ ਵੀ ਕੀ ਸਕਦੇ ਹਨ ? ਇਸੇ ਲਈ ਸਿੱਖ ਇਸ ਸਮੇਂ ਅਕਾਲ ਪੁਰਖ ਕੋਲ ਆਪਣੀਆਂ ਦੁਖ ਤਕਲੀਫ਼ਾਂ ਦੀ ਨਵਿਰਤੀ ਲਈ ਅਰਦਾਸ ਹੀ ਕਰ ਰਹੇ ਹਨ।"

ਇਸ ਪ੍ਰਸੰਗ ਵਿੱਚ ਜੁਲਾਈ 1947 ਵਿਚ ਅਣਵੰਡੇ ਪੰਜਾਬ ਦੀ ਲੈਜਿਸਲੇਟਿਵ ਅਸੰਬਲੀ ਦੇ ਹਿੰਦੂ ਅਤੇ ਸਿੱਖ ਮੈਂਬਰਾਂ ਦੀ ਇਕ ਬੈਠਕ ਦਿੱਲੀ ਵਿਖੇ ਹੋਈ, ਜਿਸ ਵਿੱਚ ਸਰਬ ਸੰਮਤੀ ਨਾਲ ਪਾਸ ਕੀਤੇ ਗਏ ਹੇਠ ਦਿਤੇ ਮਤੇ ਦਾ ਜ਼ਿਕਰ ਕਰਨਾ ਵੀ ਲਾਭਦਾਇਕ ਹੋਵੇਗਾ। ਇਸ ਦੁਆਰਾ ਸਵੀਕਾਰ ਕੀਤਾ ਗਿਆ ਸੀ ਕਿ :

"ਹਿੰਦੁਸਤਾਨ ਦੀ ਵੰਡ ਤੋਂ ਪਿਛੋਂ ਪੰਜਾਬ ਦਾ ਜੋ ਭਾਗ ਭਾਰਤ ਵਿੱਚ ਰਹਿ ਜਾਵੇਗਾ, ਉਸ ਵਿੱਚ ਇਹ ਅਤਿ ਜ਼ਰੂਰੀ ਹੈ ਕਿ ਸਿੱਖਾਂ ਦੇ ਵਿਸ਼ੇਸ਼ ਰਾਜਸੀ ਅਧਿਕਾਰਾਂ ਨੂੰ ਸੁਰੱਖਿਅਤ ਕਰਨ ਦੇ ਪੂਰੇ ਪ੍ਰਬੰਧ ਕੀਤੇ ਜਾਣ।

ਇਸ ਹਕੀਕਤ ਦੀ ਰੌਸ਼ਨੀ ਵਿੱਚ ਕਿ ਜਿਨ੍ਹਾਂ ਹਿੰਦੂ ਮੈਂਬਰਾਂ ਨੇ ਉਪਰੋਕਤ ਮਤਾ ਪਾਸ ਕਰਾਉਣ ਸਮੇਂ ਸਿੱਖ ਮੈਂਬਰਾਂ ਦਾ ਸਾਥ ਦਿਤਾ ਸੀ, ਉਨ੍ਹਾਂ ਨੇ ਹੀ ਥੋੜ੍ਹੇ ਜਹੇ ਸਮੇਂ ਬਾਹਦ, ਆਜ਼ਾਦੀ ਮਿਲਣ ਉਪਰੰਤ, ਸਿੱਖ ਕੌਮ ਨੂੰ ਕੋਈ ਰੂ ਰਿਆਇਤ ਦੇਣੀ ਤਾਂ ਇਕ ਪਾਸੇ ਰਹੀ, ਉਨ੍ਹਾਂ ਨੂੰ ਉਨ੍ਹਾਂ ਦੇ ਜਾਇਜ਼ ਹੱਕਾਂ ਤੋਂ ਵੰਚਤ ਰੱਖਣ ਲਈ ਅੱਡੀ ਚੋਟੀ ਦਾ ਜ਼ੋਰ ਲਾਉਣਾ ਸ਼ੁਰੂ ਕਰ ਦਿਤਾ। ਇਸ ਬਾਰੇ ਸ਼ੱਕ-ਸ਼ੁਬ੍ਹੇ ਦੀ ਰਤਾ ਜਿੰਨੀ ਵੀ ਗੁੰਜਾਇਸ਼ ਬਾਕੀ ਨਹੀਂ ਰਹਿਣੀ ਚਾਹੀਦੀ ਕਿ ਹਿੰਦੂ ਲੀਡਰ ਸਿੱਖ ਕੌਮ ਨੂੰ ਕੇਵਲ ਮੂਰਖ ਹੀ ਬਣਾ ਰਹੇ ਸਨ ਅਤੇ ਅੰਗਰੇਜ਼ਾਂ ਦੇ ਚਲੇ ਜਾਣ ਤੋਂ ਬਾਅਦ ਉਸ ਵੇਲੇ ਦੀ ਤਾੜ ਵਿੱਚ ਸਨ, ਜਦੋਂ ਉਹ ਸਿਖ ਕੌਮ ਨੂੰ ਠੁਠ ਵਖਾ ਸਕਣ।

ਇਸ ਦੇ ਵਿਪਰੀਤ ਸਿੱਖ, ਜਿਨ੍ਹਾਂ ਨੇ ਕਦੇ ਕਿਸੇ ਨਾਲ ਧੋਖਾ ਅਤੇ ਦਗਾ

ਕਮਾਣ ਦਾ ਵਲ ਨਹੀਂ ਸਿਖਿਆ, ਹਿੰਦੂਆਂ ਦੀਆਂ ਕਥਿਤ ਸੌਹਾਂ ਸੁਗੰਧਾਂ ਦੇ ਜਾਲ ਵਿਚ ਇਸ ਹਦ ਤਕ ਫਸ ਚੁਕੇ ਸਨ ਕਿ ਉਹ ਹੋਰ ਕਿਸੇ ਦੀ ਵੀ ਗੱਲ ਤਕ ਸੁਣਨ ਨੂੰ ਤਿਆਰ ਨਹੀਂ ਸੀ ਹੁੰਦੇ। ਅੱਜ ਤਾਂ ਬਹੁਤ ਸਾਰੇ ਸੂਝਵਾਨ ਸਿੱਖ ਇਸ ਨਤੀਜੇ ਤੇ ਪਹੁੰਚ ਚੁਕੇ ਹਨ ਕਿ ਉਸ ਮਹਤਵਪੂਰਨ ਸਮੇਂ ਜਦ ਹਿੰਦੂ ਮੁਸਲਮਾਨ ਅਤੇ ਸਿੱਖ, ਕੌਮਾਂ ਦੀਆਂ ਤਕਦੀਰਾਂ ਦੇ ਫੈਸਲੇ ਹੋ ਰਹੇ ਸਨ, ਉਸ ਸਮੇਂ ਸਿਖ ਕੌਮ ਦੇ ਨੁਮਾਇੰਦਿਆਂ ਨੇ ਹਿੰਦੂ ਲੀਡਰਾਂ ਦੇ ਪਿੱਛ-ਲਗ ਬਣ ਕੇ ਅਤੇ ਆਪਣੀ ਸਮੁੱਚੀ ਕੌਮ ਦੀ ਕਿਸਮਤ ਨੂੰ ਉਨ੍ਹਾਂ ਦੇ ਰਹਿਮ-ਓ-ਕਰਮ ਤੇ ਛਡ ਕੇ ਰਾਜਨੀਤਕ ਸੂਝ-ਬੂਝ ਦਾ ਪ੍ਰਗਟਾਵਾ ਨਹੀਂ ਸੀ ਕੀਤਾ, ਕਿਉਂਕਿ ਹਿੰਦੂ ਲੀਡਰਾਂ ਦੇ ਕੌਲ-ਇਕਰਾਰ ਇਕ ਤਾਂ ਕੇਵਲ ਡੰਗ-ਟਪਾਊ ਜਿਹੇ ਹੀ ਸਨ ਅਤੇ ਦੂਜਾ ਇਹ ਨਿਰਾ ਫਰਾਡ ਵੀ ਤਾਂ ਹੋ ਸਕਦੇ ਸਨ ਜਿਹਾ ਕਿ ਬਾਅਦ ਵਿੱਚ ਉਹ ਹੂ-ਬ-ਹੂ ਸਾਬਤ ਹੋਏ। ਅੱਜ ਸਿੱਖ ਕੌਮ ਦੇ ਬੁਧੀਜੀਵੀਆਂ ਦੀ ਇਹ ਪੱਕੀ ਰਾਇ ਹੈ ਕਿ ਉਸ ਨਾਜ਼ਕ ਸਮੇਂ ਸਮੁੱਚੀ ਕੌਮ ਦੀ ਕਿਸਮਤ ਨੂੰ ਹਿੰਦੂਆਂ ਦੇ ਫੋਕੇ ਅਤੇ ਫਰਾਡੀ ਕੌਲਾਂ-ਕਰਾਰਾਂ ਤੇ ਨਿਰਧਾਰਤ ਕਰਕੇ ਉਸ ਇਤਿਹਾਸਕ ਸਮੇਂ ਬਹੁਤ ਵੱਡੇ ਮੌਕੇ ਨੂੰ ਅਜਾਈਂ ਗੁਆ ਦਿਤਾ ਗਿਆ।

12 ਮਈ 1947 ਨੂੰ ਲਾਰਡ ਮਉਂਟ ਬੈਟਨ, ਪੰਡਤ ਜਵਾਹਰ ਲਾਲ ਨਹਿਰੂ. ਨਵਾਬ ਲਿਆਕਤ ਅਲੀ ਖਾਂ ਅਤੇ ਸ: ਬਲਦੇਵ ਸਿੰਘ ਬਰਤਾਨਵੀ ਸਰਕਾਰ ਦੇ ਸੱਦੇ ਤੇ ਹਵਾਈ ਜਹਾਜ਼ ਰਾਹੀਂ ਲੰਡਨ ਗਏ ਤਾਂ ਜੋ ਹਿੰਦੁਸਤਾਨ ਦੇ ਫਿਰਕੂ ਮਸਲੇ ਦੇ ਹੱਲ ਲਈ ਆਖਰੀ ਯਤਨ ਕੀਤੇ ਜਾ ਸਕਣ। ਜਦੋਂ ਮੁਸਲਿਮ ਲੀਗ ਅਤੇ ਕਾਂਗਰਸ ਵਿਚਕਾਰ ਕੋਈ ਸਮਝੌਤਾ ਨਾ ਹੋ ਸਕਿਆ ਅਤੇ ਪੰਡਤ ਨਹਿਰੂ ਨੇ ਵਾਪਸ ਪਰਤਨ ਦਾ ਫ਼ੈਸਲਾ ਕਰ ਲਿਆ ਤਾਂ ਬਰਤਾਨਵੀ ਸਰਕਾਰ ਦੇ ਇਕ ਪਰਮੁਖ ਅਧਿਕਾਰੀ ਨੇ ਸ: ਬਲਦੇਵ ਸਿੰਘ ਨੂੰ ਸੁਨੇਹਾ ਭੇਜਿਆ ਕਿ- —

"ਜੇ ਉਹ ਇਕ ਦੋ ਦਿਨ ਹੋਰ ਰੁਕ ਜਾਣ ਤਾਂ ਅਜੇਹੇ ਪਰਬੰਧ ਕੀਤੇ ਜਾ ਸਕਦੇ ਹਨ, ਜਿਨ੍ਹਾਂ ਦੁਆਰਾ ਕਿ ਸਿੱਖ ਆਪਣੇ ਪੈਰਾਂ ਤੇ ਖੜੇ ਹੋ ਕੇ ਸੰਸਾਰ ਦੀ ਤਵਾਰੀਖ ਵਿੱਚ ਇੱਜ਼ਤ ਮਾਣ ਨਾਲ ਸ਼ਰੀਕ ਹੋ ਸਕਣਗੇ।"

ਸਰਦਾਰ ਬਲਦੇਵ ਸਿੰਘ ਹੁਰਾਂ ਨੇ ਝਟ ਹੀ ਇਸ ਭੇਤ-ਭਰੀ ਗੱਲ ਦੀ ਇਤਲਾਹ ਪੰਡਤ ਨਹਿਰੂ ਨੂੰ ਜਾ ਦਿਤੀ ਅਤੇ ਨਹਿਰੂ ਦੇ ਕਹਿਣ ਤੇ ਉਥੇ ਰੁਕ ਜਾਣ ਦੀ ਪੇਸ਼ਕਸ਼ ਨੂੰ ਠੁਕਰਾ ਦਿਤਾ। ਵਿਦਾਇਗੀ ਵੇਲੇ ਸਰਦਾਰ ਬਲਦੇਵ ਸਿੰਘ ਜੀ ਨੇ ਅਖਬਾਰੀ ਪੱਤਰਕਾਰਾਂ ਨਾਲ ਗੱਲ ਕਰਦਿਆਂ ਬਲ ਦੇ ਕੇ ਕਿਹਾ :—

"ਸਿੱਖ ਅੰਗਰੇਜ਼ਾਂ ਕੋਲੋਂ ਨਾ ਕੁਝ ਮੰਗਦੇ ਅਤੇ ਨਾ ਕੁਝ ਲੋਚਦੇ ਹਨ, ਸਿਵਾਏ ਇਸ ਗੱਲ ਦੇ ਕਿ ਅੰਗਰੇਜ਼ ਹਿੰਦੁਸਤਾਨ 'ਚੋਂ ਨਿਕਲ ਜਾਣ। ਸਿੱਖਾਂ ਨੇ ਜੋ ਕੁਝ ਵੀ ਰਾਜਸੀ ਅਧਿਕਾਰ ਲੈਣੇ ਹਨ ਉਹ ਕਾਂਗਰਸ ਅਤੇ ਹਿੰਦੂ ਬਹੁ-ਗਿਣਤੀ ਦੀ ਕਿਰਪਾਲਤਾ ਦੁਆਰਾ ਪ੍ਰਾਪਤ ਕਰ ਲੈਣਗੇ।"

ਉਸ ਸਮੇਂ ਤਾਂ ਸਰਦਾਰ ਬਲਦੇਵ ਸਿੰਘ ਜੀ ਇਹੋ ਜਿਹੇ ਖਰੂਵੇ ਅਤੇ ਖੁਬਵੇਂ ਸ਼ਬਦ ਵਿਸ਼ਵ ਪੱਧਰ ਦੀ ਸ਼ਕਤੀ-ਸ਼ਾਲੀ ਅੰਗਰੇਜ਼ੀ ਤਾਕਤ ਦੇ ਮੂੰਹ ਤੇ ਮਾਰ ਕੇ ਬੜੇ ਖੁਸ਼ ਹੋਏ ਸਨ; ਪ੍ਰੰਤੂ ਇਨ੍ਹਾਂ ਦਾ ਜੋ ਖੁਮਿਆਜ਼ਾ ਅੱਜ ਸਮੁੱਚੀ ਸਿੱਖ ਕੌਮ ਨੂੰ ਭੁਗਤਣਾ ਪੈ ਰਿਹਾ ਹੈ ਉਸ ਕਾਰਨ ਇਹ ਅੱਜ ਲੰਗੜਾ ਰਹੀ ਹੈ। ਕਹਿੰਦੇ ਹਨ ਕਿ ਸਰਦਾਰ ਬਲਦੇਵ ਸਿੰਘ ਆਪ ਜਦ ਆਖਰੀ ਦਮਾਂ ਤੇ ਸਨ ਤਾਂ ਉਹ ਅਜਿਹੇ ਮੌਕਿਆਂ ਨੂੰ ਯਾਦ ਕਰ ਰੋਂਦੇ ਤੜਪਦੇ ਅਤੇ ਆਪਣੇ ਆਪ ਨੂੰ ਕੋਸਦੇ ਸਨ ਕਿ ਉਨ੍ਹਾਂ ਨੇ ਇਕ ਵਾਰੀ ਨਹੀਂ ਤਿੰਨ ਵਾਰੀ ਆਪਣੀ ਮਹਾਨ ਕੌਮ ਨੂੰ ਆਪਣੀ ਕਿਸਮਤ ਆਪ ਉਲੀਕਣ ਵਾਲੇ ਅਜੇਹੇ ਮਹਾਨ ਮੌਕਿਆਂ ਤੋਂ ਵੰਚਿਤ ਰਖਿਆ।

ਅਜਿਹੀ ਹੀ ਹਾਲਤ ਮਾਸਟਰ ਤਾਰਾ ਸਿੰਘ ਜੀ ਦੀ ਵੀ ਹੋਈ ਸੀ, ਜਿਨ੍ਹਾਂ ਨੇ ਵੀ ਇਸ ਸਦੀ ਦੇ ਤੀਜੇ ਦਹਾਕੇ ਵਿਚ ਇਹੋ ਜਿਹੀਆਂ ਪੇਸ਼ਕਸ਼ਾਂ ਨੂੰ ਠੁਕਰਾ ਦਿਤਾ ਸੀ। 1932 ਵਿੱਚ ਜਦ ਲੰਦਨ ਵਿਚ ਦੂਜੀ ਗੋਲਮੇਜ਼ ਕਾਨਫਰੰਸ ਹੋ ਰਹੀ ਸੀ ਤਾਂ ਉਸ ਸਮੇਂ ਬਰਤਾਨਵੀ ਸਰਕਾਰ ਨੇ ਸਰਦਾਰ ਬਹਾਦਰ ਸ਼ਿਵਦੇਵ ਸਿੰਘ ਦੁਆਰਾ (ਜੋ ਉਸ ਵੇਲੇ ਕੌਂਸਲ ਆਫ ਇੰਡੀਆ ਦੇ ਮੈਂਬਰ ਸਨ) ਸਿੱਖਾਂ ਨੂੰ ਇਹ ਪੇਸ਼ਕਸ਼ ਕੀਤੀ ਕਿ "ਜੇ ਉਹ ਆਪਣੇ ਆਪ ਨੂੰ ਕਾਂਗਰਸ ਨਾਲੋਂ ਤੋੜ ਲੈਣ ਤਾਂ ਅੰਗਰੇਜ਼ ਸਿੱਖਾਂ ਨੂੰ ਪੰਜਾਬ ਅਤੇ ਹਿੰਦੁਸਤਾਨ ਵਿਚ ਇਤਨਾ ਰਾਜਨੀਤਕ ਬਲ ਦੇ ਦੇਣਗੇ, ਜਿਸ ਦਵਾਰਾ ਸਿੱਖ, ਹਿੰਦੁਸਤਾਨ ਨੂੰ ਅੰਗਰੇਜ਼ਾਂ ਵਲੋਂ ਆਜ਼ਾਦੀ ਦੇਣ ਸਮੇਂ ਰਾਜ-ਸਤਾ ਵਿਚ ਤੀਜੇ ਭਾਈਵਾਲ ਬਣ ਸਕਣਗੇ।

ਇਸੇ ਹੀ ਸਬੰਧ ਵਿਚ ਅਪਰੈਲ 1942 ਦੀਆਂ ਘਟਨਾਵਾਂ ਦੀ ਯਾਦ ਦਿਵਾਣੀ ਭੀ ਉਚਿਤ ਅਤੇ ਜ਼ਰੂਰੀ ਹੈ। ਉਸ ਸਮੇਂ ਮਿਸਟਰ ਜਿਨਾਹ ਨੇ ਬਰਤਾਨਵੀ ਸਰਕਾਰ ਦੇ ਕੁਝ ਉਚ ਅਧਿਕਾਰੀਆਂ ਨਾਲ ਸਲਾਹ ਮਸ਼ਵਰਾ ਕਰਕੇ ਪਹਿਲਾਂ ਮਾਸਟਰ ਤਾਰਾ ਸਿੰਘ ਅਤੇ ਫਿਰ ਮਹਾਰਾਜਾ ਪਟਿਆਲਾ ਦੇ ਰਾਹੀਂ ਸਿੱਖਾਂ ਨੂੰ ਪਾਨੀਪਤ ਤੋਂ ਲੈ ਕੇ ਰਾਵੀ ਦਰਿਆ ਦੇ ਕੰਢੇ ਤਕ ਦੇ ਇਲਾਕੇ ਵਿਚ ਇਕ ਐਸੇ ਸੁਤੰਤਰ ਸਿੱਖ ਰਾਜ ਦੀ ਪੇਸ਼ਕਸ਼ ਕੀਤੀ ਜੋ ਪਾਕਿਸਤਾਨ ਨਾਲ ਹੇਠ ਲਿਖੀਆਂ ਸ਼ਰਤਾਂ ਦੇ ਆਧਾਰ ਤੇ ਕਨਫੈਡਰੇਸ਼ਨ ਬਨਾਣ ਲਈ ਰਜ਼ਾਮੰਦ ਹੋਵੇਗਾ—

1—ਸਿੱਖ ਇਸ ਇਲਾਕੇ ਵਿਚ ਪੂਰੇ ਤੌਰ ਤੇ ਖੁਦ ਮੁਖਤਾਰ ਹੋਣਗੇ।

2—ਪੰਜਾਬ ਵਿਚ 33 ਫੀ ਸਦੀ ਅਤੇ ਹੋਰ ਇਲਾਕਿਆਂ ਵਿਚ 20 ਫੀ ਸਦੀ ਸੀਟਾਂ ਸਿੱਖਾਂ ਲਈ ਰਾਖਵੀਆਂ ਰਖੀਆਂ ਜਾਣਗੀਆਂ ਅਤੇ ਹਾਈਕੋਰਟਾਂ ਅਤੇ ਸੁਪਰੀਮ ਕੋਰਟ ਵਿਚ ਵੀ ਇਹੀ ਤਨਾਸਬ ਕਾਇਮ ਕੀਤਾ ਜਾਵੇਗਾ।

3—ਪੰਜਾਬ ਦਾ ਗਵਰਨਰ ਜਾਂ ਮੁਖ ਮੰਤਰੀ ਹਮੇਸ਼ਾਂ ਇਕ ਸਿੱਖ ਹੀ ਹੋਵੇਗਾ।

4—ਫੌਜ ਵਿਚ ਸਿੱਖਾਂ ਲਈ 40 ਫੀ ਸਦੀ ਭਰਤੀ ਰਾਖਵੀਂ ਹੋਵੇਗੀ, ਅਤੇ ਫੌਜੀ ਹਾਈ ਕਮਾਨ ਵਿਚ ਵੀ ਇਹ ਹੀ ਤਨਾਸਬ ਕਾਇਮ ਹੋਵੇਗਾ।

5—ਕੋਈ ਵੀ ਐਸੀਆਂ ਵਿਧਾਨਕ ਯਾ ਕਾਨੂੰਨੀ ਤਬਦੀਲੀਆਂ ਕਦੇ ਅਮਲ ਵਿਚ ਨਹੀਂ ਲਿਆਂਦੀਆਂ ਜਾਣਗੀਆਂ ਜੋ ਸਿੱਖਾਂ ਦੀ ਬਹੁ-ਗਿਣਤੀ ਨੂੰ ਵਿਤਕਰੇ ਕਾਰਨ ਪਰਵਾਨ ਨਾ ਹੋਣ।

ਮਿਸਟਰ ਜ਼ਿਨਾਹ ਨੇ ਬੜੇ ਨਿੱਗਰ ਕਾਰਨਾਂ ਕਾਰਨ ਸਿੱਖਾਂ ਨੂੰ ਅਜੇਹੀ ਪੇਸ਼ਕਸ਼ ਕੀਤੀ ਸੀ, ਕਿਉਂਕਿ ਇ ਤਰਾਂਸ ਪੰਜਾਬ ਤੋਂ ਇਲਾਵਾ ਬੰਗਾਲ ਦਾ ਬਟਵਾਰਾ ਵੀ ਨਹੀਂ ਸੀ ਹੋਣਾ। ਮਿਸਟਰ ਜਿਨਾਹ ਨੂੰ ਯਕੀਨ ਸੀ ਕਿ ਪੰਜਾਬ ਦਾ ਬਟਵਾਰਾ ਜਿਥੇ ਸਿੱਖ ਕੌਮ ਦੀ ਰੀੜ੍ਹ ਦੀ ਹਡੀ ਤੋੜ ਦੇਵੇਗਾ, ਉਥੇ ਉਹ ਪਾਕਿਸਤਾਨ ਲਈ ਵੀ ਬਹੁਤ ਹਾਨੀਕਾਰਕ ਹੋਵੇਗਾ।

ਮਾਸਟਰ ਤਾਰਾ ਸਿੰਘ ਨੇ ਤਾਂ ਤੁਰੰਤ ਹੀ ਇਸ ਪੇਸ਼ਕਸ਼ ਨੂੰ ਬਿਨਾਂ ਕੋਈ ਵਜ੍ਹਾ ਦੱਸੇ ਠੁਕਰਾ ਦਿੱਤਾ ਅਤੇ ਬਾਹਦ ਵਿਚ ਮਹਾਰਾਜਾ ਪਟਿਆਲਾ ਨੇ ਵੀ ਪੰਡਤ ਨਹਿਰੂ ਅਤੇ ਸਰਦਾਰ ਪਟੇਲ ਦੇ ਆਖੇ ਲਗ ਕੇ ਇਸ ਨੂੰ ਅਪਰਵਾਨ ਕਰ ਦਿਤਾ।

ਉਪਰੋਕਤ ਤੱਥਾਂ ਦੀ ਰੋਸ਼ਨੀ ਵਿਚ ਇਸ ਬਾਰੇ ਕੋਈ ਵੀ ਭੁਲ ਭੁਲੇਖਾ ਬਾਕੀ ਨਹੀਂ ਰਹਿ ਜਾਂਦਾ ਕਿ ਉਸ ਸਮੇਂ ਸਿੱਖ ਕੌਮ, (ਵਿਸ਼ੇਸ਼ ਕਰ ਇਸ ਦੇ ਆਗੂ) ਮੁਕੰਮਲ ਤੌਰ ਤੇ ਹਿੰਦੂ ਅਸਰ-ਰਸੂਖ ਦੇ ਜਾਲ ਵਿਚ ਫਸ ਚੁਕੀ ਸੀ ਅਤੇ ਹਿੰਦੂ ਇਸ ਨੂੰ ਆਪਣਾ ਹਥਠੋਕਾ ਬਣਾ ਕੇ ਕੇਵਲ ਆਪਣੇ ਹੀ ਹਿਤਾਂ ਲਈ ਵਰਤ ਰਹੇ ਸਨ। ਮਿਸਟਰ ਜਿਨਾਹ ਨੇ ਉਸ ਵੇਲੇ ਦੇ ਸਿੱਖ ਲੀਡਰਾਂ ਦੀ ਮਾਨਸਿਕ ਬਿਰਤੀ ਦਾ ਜ਼ਿਕਰ ਬੜੇ ਹੀ ਢੁਕਵੇਂ ਸ਼ਬਦਾਂ ਵਿਚ ਆਪਣੇ ਇਕ ਲੈਕਚਰ ਵਿਚ ਕੀਤਾ ਸੀ ਜੋ ਉਹਨਾਂ ਨੇ ਕੈਂਬ੍ਰਿਜ ਯੂਨੀਵਰਸਿਟੀ, ਵਿਚ 'ਭਾਰਤ ਵਿਚ ਮੁਸਲਮਾਨਾਂ ਦੀ ਰਾਜਨੀ ਦਸ਼ਾ' ਦੇ ਵਿਸ਼ੇ ਤੇ ਦਿਤਾ ਸੀ। ਜਿਨ੍ਹਾਂ ਭੰਬਲ ਭੂਸਿਆਂ ਵਿਚ ਸਿੱਖ ਉਸ ਸਮੇਂ ਫਸੇ ਹੋਏ ਸਨ, ਉਨ੍ਹਾਂ ਦਾ ਜ਼ਿਕਰ ਕਰਦਿਆਂ ਮਿ: ਜਿਨਾਹ ਨੇ ਕਿਹਾ ਸੀ—

"ਸਿੱਖਾਂ ਦਾ ਸਮਕਾਲੀ ਰਵਈਆ ਤਰਕ-ਸ਼ਾਸਤਰ ਯਾ ਇਨਸਾਫ਼ ਦੇ ਕਿਸੇ ਵੀ ਅਧਾਰ ਤੇ ਪੂਰਾ ਨਹੀਂ ਉਤਰਦਾ। ਇਕ ਪਾਸੇ ਤਾਂ ਇਹ ਵੱਖਰੀ ਕੌਮ ਹੋਣ ਦਾ ਦਾਹਵਾ ਕਰਦੇ ਹਨ, ਅਤੇ ਦੂਜੇ ਪਾਸੇ ਹਿੰਦੂਆਂ ਦੇ ਪਿੱਛ-ਲਗ ਬਣ ਕੇ ਮੁਸਲਮਾਨਾਂ ਨੂੰ ਖ਼ਤਮ ਕਰਨਾ ਚਾਹੁੰਦੇ ਹਨ। ਵਾਰੇ ਜਾਈਏ ਇਹਨਾਂ ਸਿੱਖ ਲੀਡਰਾਂ ਤੋਂ...।"

ਉਸ ਸਮੇਂ ਤਾਂ, ਭਾਈ ਸਾਹਿਬ 'ਸਰਦਾਰ ਕਪੂਰ ਸਿੰਘ, ਜੋ ਉਥੇ ਮੌਜੂਦ ਸਨ ਮਿਸਟਰ ਜਿਨਾਹ ਦੀ ਸਿੱਖ ਲੀਡਰਾਂ ਤੇ ਕੀਤੀ ਗਈ ਟਿੱਪਣੀ ਤੋਂ ਨਾਰਾਜ਼ ਹੋ ਕੇ ਹਾਲ ਦੇ ਬਾਹਰ ਆ ਗਏ ਸਨ, ਪਰੰਤੂ ਜਦ ਉਸੇ ਸ਼ਾਮ ਮਿਸਟਰ ਜਿਨਾਹ ਨੂੰ ਉਸ ਹੋਟਲ ਵਿਚ ਮਿਲੇ ਜਿਥੇ ਉਹ ਠਹਿਰੇ ਹੋਏ ਸਨ ਤਾਂ ਮੁਸਲਿਮ ਨੇਤਾ ਨੇ ਬੜੇ ਠਰੰਮੇ ਨਾਲ ਕਿਹਾ ਸੀ—

"ਨੌਜਵਾਨਾ! ਜਜ਼ਬਾਤ ਦੀ ਰੌ ਵਿਚ ਬਹਿ ਜਾਣ ਨੂੰ ਰਾਜਨੀਤੀ ਨਹੀਂ ਕਹਿੰਦੇ। ਜੋ ਕੁਛ ਮੈਂ ਕਿਹਾ ਹੈ, ਉਸ ਤੇ ਠੰਡੇ ਦਿਲ ਨਾਲ ਵਿਚਾਰ ਕਰ ਅਤੇ ਜੇ ਤੇਰੇ ਕੋਲੋਂ ਬਣ ਆਉਂਦਾ ਹੈ ਤਾਂ ਕੁਝ ਕਰ, ਵਰਨਾ ਵੱਡਾ ਹੋ ਕੇ ਤੂੰ ਮੇਰੇ ਇਨ੍ਹਾਂ ਲਫਜ਼ਾਂ ਨੂੰ

ਯਾਦ ਕਰੇਂਗਾ।"

ਬਹੁਤ ਸਾਰੇ ਸੂਝਵਾਨ ਸਿੱਖ ਅੱਜ ਇਹਨਾਂ ਸ਼ਬਦਾਂ ਨੂੰ ਅਵੱਸ਼ ਯਾਦ ਕਰਦੇ ਹਨ ਸਭ ਤੋਂ ਜ਼ਿਆਦਾ ਤਾਂ ਯਾਦ ਆਉਂਦੇ ਹੋਣਗੇ ਸਿਰਦਾਰ ਕਪੂਰ ਸਿੰਘ ਹੁਰਾਂ ਨੂੰ, ਜਿਨ੍ਹਾਂ ਨੂੰ ਕਿ ਪਹਿਲੇ ਕਹੇ ਗਏ ਸਨ।

ਸੋ, ਉਪਰੋਕਤ ਤੱਥਾਂ ਦੀ ਰੋਸ਼ਨੀ ਵਿਚ ਇਸ ਬਾਰੇ ਕੋਈ ਸ਼ਕ-ਸ਼ੁਬ੍ਹਾ ਨਹੀਂ ਰਹਿ ਜਾਂਦਾ ਕਿ—

1—ਸੁਤੰਤਰਤਾ ਸੰਗਰਾਮ ਦੇ ਦੌਰਾਨ ਭਾਰਤੀ ਉਪ ਮਹਾਂ ਦੀਪ ਵਿਚ ਹਿੰਦੂਆਂ ਅਤੇ ਮੁਸਲਮਾਨਾਂ ਦੇ ਇਲਾਵਾ ਸਿੱਖਾਂ ਨੂੰ ਤੀਜੀ ਕੌਮੀ ਇਕਾਈ ਮੰਨਿਆ ਜਾਂਦਾ ਸੀ।

:—ਬਰਤਾਨਵੀ ਸਰਕਾਰ ਸਿੱਖ ਕੌਮ ਨੂੰ ਵੀ ਆਪਣੇ ਪੈਰਾਂ ਤੇ ਆਪ ਖੜੇ ਹੋ ਸਕਣ ਲਈ ਹਿੰਦੂਆਂ ਅਤੇ ਮੁਸਲਮਾਨਾਂ ਦੇ ਮਕਾਬਲੇ ਤੇ ਕਿਸੇ ਨਾ ਕਿਸੇ ਸ਼ਕਲ ਵਿਚ ਰਾਜ-ਸਤਾ ਸੌਂਪਣ ਤੇ ਰਜ਼ਾਮੰਦ ਸੀ।

3—ਉਸ ਸਮੇਂ ਸਿੱਖ ਕੌਮ ਦੇ ਸਾਹਮਣੇ ਤਿੰਨ ਰਾਹ ਖੁਲ੍ਹੇ ਸਨ-ਸੰਪੂਰਨ ਸਵਰਾਜ ਯਾ ਹਿੰਦੂਆਂ ਅਤੇ ਮੁਸਲਮਾਨਾਂ ਵਿਚੋਂ ਕਿਸੇ ਵੀ ਇਕ ਨਾਲ ਵਿਧਾਨ ਵਿਚ ਅੰਕਤ ਸ਼ਰਤਾਂ ਤੇ ਭਾਈਵਾਲੀ।

4—ਮਿਸਟਰ ਜਿਨਾਹ ਵੀ ਸਿੱਖਾਂ ਨੂੰ ਆਪਣੇ ਵਲ ਖਿਚਣ ਲਈ ਇਤਨਾ ਹੀ ਉਤਸਕ ਸੀ ਜਿਤਨਾ ਕਿ ਹਿੰਦੂ।

5—ਉਸ ਸਮੇਂ ਸਿੱਖ ਕੌਮ ਨੇ ਸਵੈ-ਇੱਛਾ ਨਾਲ ਸਭਿਆਚਾਰਕ ਨੇੜਤਾ ਤੋਂ ਇਲਾਵਾ ਉਨ੍ਹਾਂ ਵਲੋਂ ਦਿਤੇ ਗਏ ਹੇਠ ਲਿਖੇ ਪੱਕੇ ਅਤੇ ਠੋਸ ਕੌਲ਼ਾਂ ਅਤੇ ਇਕਰਾਰਾਂ ਦਾ ਯਕੀਨ ਕਰਕੇ ਆਪਣੀ ਕਿਸਮਤ ਨੂੰ ਹਿੰਦੂਆਂ ਨਾਲ ਜੋੜਨ ਦਾ ਫ਼ੈਸਲਾ ਕੀਤਾ ਸੀ—

ੳ) ਬਰਤਾਨਵੀ ਸਰਕਾਰ ਦੇ ਚਲੇ ਜਾਣ ਤੋਂ ਬਾਹਦ ਸਿੱਖਾਂ ਨੂੰ ਉਹਨਾਂ ਦੀ ਅੱਡਰੀ ਕੌਮੀ ਹੈਸੀਅਤ ਤੇ ਅਧਾਰਤ, ਭਾਰਤ ਦੇ ਵਿਧਾਨਕ ਢਾਂਚੇ ਅੰਦਰ ਮੁਕੰਮਲ ਖੁਦ-ਮੁਖਤਾਰੀ ਹਾਸਲ ਹੋਵੇਗੀ।

ਅ) ਕੋਈ ਵੀ ਐਸਾ ਵਿਧਾਨ ਸਿੱਖ ਕੌਮ ਤੇ ਠੋਸਿਆ ਨਹੀਂ ਜਾਵੇਗਾ, ਜੋ ਉਸ ਨੂੰ ਮਨਜ਼ੂਰ ਨਹੀਂ ਹੋਵੇਗਾ।

ਇਨ੍ਹਾਂ ਸਹੁੰਆਂ ਸੁਗੰਧਾਂ ਤੋਂ ਇਲਾਵਾ ਬਰਤਾਨਵੀ ਪਾਰਲੀਮੈਂਟ ਦੇ 1947 ਦੇ 'ਟ੍ਰਾਂਸਫਰ ਆਫ ਪਾਵਰ ਐਕਟ' ਵਿਚ ਵੀ ਇਸ ਪ੍ਰਕਾਰ ਦਾ ਬਾਨ੍ਹਣੂ ਬੰਨ੍ਹਿਆ ਗਿਆ ਸੀ ਕਿ ਭਾਰਤ ਦੇ ਵਿਧਾਨ ਕੇਂਦਰ ਕੋਲ ਡੀਫੈਂਸ, ਬਦੇਸ਼ੀ ਮੁਆਮਲੇ ਅਤੇ ਡਾਕ-ਤਾਰ ਤੇ ਆਵਾਜਾਈ ਦੇ ਕੇਵਲ ਤਿੰਨ ਵਿਭਾਗ ਹੀ ਹੋਣਗੇ।

ਸਿੱਖ ਕੌਮ ਨੇ ਤਾਂ ਇਹਨਾਂ ਕਸਮਾਂ ਕਰਾਰਾਂ ਤੇ ਯਕੀਨ ਕਰਕੇ ਆਖਰੀ ਦਮ ਤਕ ਹਿੰਦੂਆਂ ਦਾ ਸਾਥ ਦਿਤਾ ਅਤੇ ਦੇਸ਼ ਦੇ ਬਟਵਾਰੇ ਦੀ ਡਟ ਕੇ ਵਿਰੋਧਤਾ ਕੀਤੀ ਕਿਉਂਕਿ ਸ੍ਰੀ ਗਾਂਧੀ ਸਵੇਰੇ ਸ਼ਾਮ ਆਪਣੀਆਂ ਪ੍ਰਾਰਥਨਾ ਸ਼ਭਾਵਾਂ ਵਿੱਚ ਐਲਾਨ ਕਰਦੇ ਸਨ ਕਿ "ਦੇਸ਼ ਦੇ ਬਟਵਾਰੇ ਦਾ ਮਤਲਬ ਮੇਰਾ ਬਟਵਾਰਾ ਹੋਵੇਗਾ, ਜੋ ਮੈਂ ਕਦਾਚਿਤ ਨਹੀਂ

ਹੋਣ ਦੇਵਾਂਗਾ।"

ਪਰੰਤੂ ਮੌਲਾਨਾ ਆਜ਼ਾਦ ਅਨੁਸਾਰ ਜਿਉਂ ਜਿਉਂ ਕਾਂਗਰਸ ਦੇ ਹਿੰਦੂ ਲੀਡਰ ਬਿਰਧ ਹੋ ਰਹੇ ਸਨ, ਉਨ੍ਹਾਂ ਅੰਦਰ ਤੌਖਲ ਪੈਦਾ ਹੋ ਰਿਹਾ ਸੀ ਕਿ ਸ਼ਾਇਦ ਉਹ ਆਪਣੇ ਜੀਵਨ-ਕਾਲ ਵਿੱਚ ਰਾਜ-ਗੱਦੀਆਂ ਨਾ ਮਾਣ ਸਕਣ, ਇਸ ਲਈ ਕੁਰਸੀਆਂ ਦੀ ਭੁਖ ਕਾਰਨ ਉਹ ਦੇਸ ਦੇ ਬਟਵਾਰੇ ਲਈ ਤਿਆਰ ਹੋ ਗਏ। ਇਹਨਾਂ ਦੀ ਇਸ ਕਲਾਬਾਜ਼ੀ ਕਾਰਨ ਹੀ ਸਿੱਖਾਂ ਅਤੇ ਰੇਡਸ਼ਰਟ ਪਠਾਨਾਂ ਨੂੰ ਅਤਿ ਦੀਆਂ ਤਕਲੀਫ਼ਾਂ ਦਾ ਸਾਹਮਣਾ ਕਰਨਾ ਪਿਆ। ਇਨ੍ਹਾਂ ਦੋਹਾਂ ਕੌਮਾਂ ਨੇ ਕਾਂਗਰਸੀ ਲੀਡਰਾਂ ਦੇ ਵਾਹਦਿਆਂ ਅਤੇ ਕਸਮਾਂ ਤੇ ਯਕੀਨ ਕਰਕੇ ਆਪਣਾ ਸਭ ਕੁਝ ਦਾਅ ਤੇ ਲਾ ਰੱਖਿਆ ਸੀ।

ਇਸ ਪ੍ਰਸੰਗ ਵਿਚ 'ਹਿੰਦੁਸਤਾਨ ਟਾਈਮਜ਼' ਅਖਬਾਰ ਦਾ ਐਡੀਟਰ ਜੇ. ਐਲ. ਸਾਹਨੀ, ਜਿਸ ਨੇ ਕਈ ਹਾਲਾਤ ਅੱਖੀਂ ਡਿਠੇ ਸਨ, ਆਪਣੀ ਪੁਸਤਕ 'ਦੀ ਲਿਡ ਆਫ' ਦੇ ਪੰਨਾ 202 ਤੇ ਲਿਖਦਾ ਹੈ ਕਿ —

"ਕਾਂਗਰਸ ਦੇ ਲੀਡਰਾਂ ਨੇ ਸਿੱਖਾਂ ਅਤੇ ਰੇਡ ਸ਼ਰਟ ਪਠਾਨਾਂ ਨੂੰ ਜਿਸ ਤਰ੍ਹਾਂ ਖਜਲ ਖੁਆਰ ਕੀਤਾ, ਉਸ ਦਾ ਕਾਰਨ ਨਾ ਤਾਂ ਇਨ੍ਹਾਂ ਲੀਡਰਾਂ ਦੀ ਅਣਗਹਿਲੀ ਸੀ ਅਤੇ ਨਾ ਹੀ ਗਲਤੀ। ਇਹ ਤਾਂ ਇਕ ਬਹੁਤ ਵੱਡਾ ਅਤੇ ਕਦੇ ਨਾ ਮੁਆਫ ਕੀਤਾ ਜਾਣ ਵਾਲਾ ਧੋਖਾ ਸੀ, ਜੋ ਇਨ੍ਹਾਂ ਵਲੋਂ ਜਾਣ ਬੁਝ ਕੇ ਕੀਤਾ ਗਿਆ।"

2 ਜੂਨ 1946 ਨੂੰ ਆਪਣੀ ਪ੍ਰਾਰਥਨਾ ਸਭਾ ਵਿਚ ਗਾਂਧੀ ਜੀ ਨੂੰ ਵੀ ਇਹ ਹਕੀਕਤ ਸਵੀਕਾਰ ਕਰਨੀ ਪਈ। ਉਨ੍ਹਾਂ ਨੂੰ ਇਹ ਮੰਨਣਾ ਪਿਆ ਕਿ 'ਦੇਸ਼ ਦਾ ਬਟਵਾਰਾ ਕਾਂਗਰਸ ਅਤੇ ਮੁਸਲਿਮ ਲੀਗ ਦੀ ਸਲਾਹ ਨਾਲ ਹੋਇਆ ਹੈ।' ਜਦ ਸਭਾ ਵਿਚੋਂ ਕਿਸੇ ਨੇ ਉਠ ਕੇ ਉਨ੍ਹਾਂ ਨੂੰ ਯਾਦ ਦਵਾਇਆ ਕਿ 'ਤੁਸੀਂ ਤਾਂ ਹਮੇਸ਼ਾ ਕਹਿੰਦੇ ਆਏ ਸੀ ਕਿ ਦੇਸ਼ ਦਾ ਬਟਵਾਰਾ ਮੇਰੇ ਬਟਵਾਰੇ ਤੇ ਹੋਵੇਗਾ।' ਤਾਂ ਸ੍ਰੀ ਗਾਂਧੀ ਜੀ ਨੇ ਕਿਹਾ, 'ਮੈਂ ਕੀ ਕਰਾਂ, ਲੋਕਾਂ ਮੇਰੀ ਸੁਣਦੇ ਹੀ ਨਹੀਂ ਅਤੇ ਮੈਂ ਇਨ੍ਹਾਂ ਨੂੰ ਮਜਬੂਰ ਨਹੀਂ ਕਰ ਸਕਦਾ।' (ਹਵਾਲਾ ਲਿਡ-ਆਫ 205) ਕੀ ਇਹ ਪੁਛਿਆ ਜਾ ਸਕਦਾ ਹੈ ਕਿ ਜੇ ਕਾਂਗਰਸ ਦੇ ਕਰਤਾ ਨੇ ਵੀ ਆਪਣੇ ਕੌਲਾਂ ਕਰਾਰਾਂ ਨੂੰ ਨਹੀਂ ਸੀ ਨਿਭਾ ਸਕਣਾ, ਤਾਂ ਫਿਰ ਦੇਸ ਵਲੋਂ ਅਤੇ ਹੋਰ ਹੋਰ ਕਾਂਗਰਸੀ ਲੀਡਰਾਂ ਵਲੋਂ ਇਕ ਲੰਬੇ ਸਮੇਂ ਤਕ ਭੋਲੇ ਭਾਲੇ ਲੋਕਾਂ ਨੂੰ ਝਾਂਸਾ ਕਿਉਂ ਦਿਤਾ ਜਾਂਦਾ ਰਿਹਾ ਸੀ?

ਰੇਡ ਸ਼ਰਟ ਪਠਾਣ ਤਾਂ ਮੁਸਲਮਾਨ ਹਨ, ਇਸ ਲਈ ਉਨ੍ਹਾਂ ਦੀ ਬਹੁ-ਗਿਣਤੀ ਛੇਤੀ ਹੀ ਪਾਕਿਸਤਾਨ ਵਰਗੇ ਇਸਲਾਮੀ ਮੁਲਕ ਵਿਚ ਰਚ ਮਿਚ ਗਈ, ਭਾਵੇਂ ਗੁਫਾਰ ਖਾਂ ਅਤੇ ਵਲੀ ਖਾਂ ਵਰਗੇ ਉਨ੍ਹਾਂ ਦੇ ਕਈ ਲੀਡਰ ਅੱਜ ਤਕ ਵੀ ਕਾਂਗਰਸ ਦੇ ਹਿੰਦੂ ਮਹਾਂਰਥੀਆਂ ਤੇ ਵਿਸ਼ਵਾਸ ਕਰਨ ਦਾ ਖੁਮਿਆਜ਼ਾ ਭੁਗਤ ਰਹੇ ਹਨ, ਪਰੰਤੂ 1947 ਦਾ ਸਾਲ ਸਿੱਖ ਕੌਮ ਲਈ ਤਾਂ ਇਕ ਨਵੇਂ ਅਤੇ ਹੋਰ ਭੀ ਕਰੁਣਾ-ਮਈ ਸੰਘਰਸ਼ ਦਾ ਸੁਨੇਹਾ ਲੈ ਕੇ ਆਇਆ। ਇਸ ਦੇ ਛੇਤੀ ਹੀ ਮਗਰੋਂ ਸਮੁਚੀ ਸਿੱਖ ਕੌਮ ਨੂੰ ਜੁਰਾਇਮ ਪੇਸ਼ਾ ਕਰਾਰ ਦੇ ਦਿਤਾ ਗਿਆ।

ਉਦੋਂ ਤੋਂ ਲੈ ਕੇ ਹੁਣ ਤਕ ਇਸ ਨਾਲ ਮੁਜਰਮਾਂ ਵਰਗਾ ਸਲੂਕ ਹੀ ਕੀਤਾ ਜਾ ਰਿਹਾ ਹੈ। ਅੱਜ ਹਰ ਸਿੱਖ ਨੂੰ ਸ਼ੱਕ ਦੀ ਨਿਗਾਹ ਨਾਲ ਦੇਖਿਆ ਜਾਂਦਾ ਹੈ ਅਤੇ ਇਨ੍ਹਾਂ ਦੀ ਪੰਜਾਬੀ ਸੂਬੇ ਵਰਗੀ ਮਾਸੂਮ ਤੋਂ ਮਾਸੂਮ ਮੰਗ ਨੂੰ ਵੀ 'ਖਾਲਿਸਤਾਨ' ਦੀ ਸ਼ੁਰੂਆਤ ਕਹਿ ਕੇ ਭੰਡਿਆ ਜਾਂਦਾ ਹੈ। ਆਜ਼ਾਦੀ ਉਪਰੰਤ ਦੇਸ਼ ਦੀਆਂ ਪ੍ਰਾਂਤਕ ਸੀਮਾਵਾਂ ਨੂੰ ਬੋਲੀ ਦੇ ਆਧਾਰ ਤੇ ਉਲੀਕਣ ਦਾ ਅਸੂਲ ਕਾਂਗਰਸ ਦੇ ਆਪਣੇ ਹੀ ਵਲੋਂ ਪਾਸ ਕੀਤੇ ਹੋਏ ਕਈ ਮਤਿਆਂ ਤੇ ਅਧਾਰਤ ਹੋਣ ਦੇ ਬਾਵਜੂਦ ਅਤੇ ਬਾਕੀ ਦੇਸ਼ ਦਾ ਪੁਨਰ ਗੱਠਨ ਹੋਰ ਸਾਰੀਆਂ ਬੋਲੀਆਂ ਦੇ ਆਧਾਰ ਤੇ ਕੀਤੇ ਜਾਣ ਤੋਂ ਬਾਹਦ ਵੀ ਜਦੋਂ ਪੰਜਾਬੀ ਸੂਬੇ ਦੀ ਮੰਗ ਕੀਤੀ ਗਈ ਤਾਂ ਇਸ ਨੂੰ ਠੁਕਰਾ ਦਿੱਤਾ ਗਿਆ। ਇਸ ਨਿੱਕੀ ਜਿਹੀ ਹੱਕੀ ਮੰਗ ਨੂੰ ਮਨਵਾਉਣ ਵਾਸਤੇ ਵੀ ਸਿੱਖ ਕੌਮ ਨੂੰ ਅਨੇਕਾਂ ਮਾਸੂਮਾਂ ਦੀ ਆਹੂਤੀ ਦੇਣੀ ਪਈ ਅਤੇ ਤਕਰੀਬਨ 60,000 ਹੋਰ ਨੂੰ ਜੇਲ੍ਹਾਂ ਦੀਆਂ ਕਾਲ ਕੋਠੜੀਆਂ ਵਿਚ ਭਜਣਾ ਪਿਆ। ਇਤਨੀਆਂ ਵਡੀਆਂ ਕੁਰਬਾਨੀਆਂ ਦੇ ਕੇ ਵੀ ਜੋ 'ਸੂਬਾ' ਮਿਲੀ, ਉਹ ਵੀ ਲੰਗੜੀ ਅਤੇ ਖਖਰ-ਖਾਧੀ। 35 ਸਾਲਾਂ ਤੋਂ ਬਾਹਦ ਵੀ ਪੰਜਾਬੀ ਸੂਬਾ ਅਜੇ ਵੀ ਅਧੂਰਾ ਹੈ ਅਤੇ ਜਦ ਕਦੇ ਸਿੱਖ ਕੌਮ, ਜਾਣ ਬੁਝ ਕੇ ਇਸ ਤੋਂ ਬਾਹਰ ਰੱਖੇ ਗਏ ਪੰਜਾਬੀ ਬੋਲਦੇ ਇਲਾਕਿਆਂ ਨੂੰ ਇਸ ਸੂਬੇ ਨਾਲ ਮਿਲਾਉਣ ਦੀ ਗੱਲ ਕਰਦੀ ਹੈ ਤਾਂ ਸਮੁੱਚੇ ਦੇਸ਼ ਵਿਚ 'ਖਾਲਿਸਤਾਨ' ਦਾ ਹਊਆ ਖੜਾ ਕਰ ਦਿੱਤਾ ਜਾਂਦਾ ਹੈ। ਇਹ ਹੈ ਭਾਰਤ ਵਰਸ਼ ਵਿਚ 'ਸੈਕੂਲਰਇਜ਼ਮ' ਦਾ ਸਹੀ ਸਰੂਪ। ਇਥੋਂ ਸਾਰੇ ਗੁਣਾਂ ਦਾ ਠੇਕਾ ਬਹੁਗਿਣਤੀ ਨੇ ਲੈ ਲਿਆ ਹੈ ਅਤੇ ਸਾਰੇ ਔਗੁਣ ਘਟ-ਗਿਣਤੀਆਂ ਦੀ ਝੋਲੀ ਪੈ ਚੁਕੇ ਹਨ। ਇਹ ਹੀ ਸਮਕਾਲੀ ਭਾਰਤ ਵਰਸ਼ ਦੀ ਸੁਭਾਵਕ ਵਿਸ਼ੇਸ਼ਤਾ ਹੈ।

ਇਥੇ ਹੀ ਉਸ ਭਾਸ਼ਨ ਦੀਆਂ ਕੁਝ ਕੁ ਟੂਕਾਂ ਦਾ ਹਵਾਲਾ ਦੇਣਾ ਵੀ ਉਚਿਤ ਹੀ ਹੋਵੇਗਾ ਜੋ ਲੋਕ ਸਭਾ ਦੇ ਭੂਤ ਪੂਰਬ ਸਪੀਕਰ ਸਰਦਾਰ ਹੁਕਮ ਸਿੰਘ ਨੇ 1947 ਤੋਂ ਛੇਤੀ ਹੀ ਮਗਰੋਂ ਭਾਰਤੀ ਵਿਧਾਨ ਸਭਾ ਵਿਚ ਦਿੱਤਾ ਸੀ —

"ਜਦ ਕਦੀ ਵੀ ਅਸੀਂ ਕਾਂਗਰਸ ਨੂੰ ਉਸ ਵਲੋਂ ਸਿੱਖ ਕੌਮ ਨਾਲ 1929, 1946 ਅਤੇ ਫਿਰ 1947 ਵਿਚ ਕੀਤੇ ਇਕਰਾਰਾਂ ਦੀ ਯਾਦ ਦਵਾਂਦੇ ਹਾਂ ਤਾਂ ਸਾਨੂੰ ਇਹ ਕਹਿ ਕੇ ਟਾਲ ਦਿੱਤਾ ਜਾਂਦਾ ਹੈ ਕਿ ਹੁਣ ਹਾਲਤ ਬਦਲ ਚੁਕੀ ਹੈ। ਇਹ ਵਿਧਾਨ ਸਭਾ ਉਸੇ ਕੈਬਨਿਟ ਮਿਸ਼ਨ ਪਲੈਨ ਦੀ ਹੀ ਉਪਜ ਹੈ, ਜਿਸ ਨੇ ਸਿੱਖਾਂ ਨੂੰ ਤੀਜੀ ਕੌਮ ਵਜੋਂ ਮਾਨਤਾ ਦਿੱਤੀ ਹੋਈ ਸੀ। ਹਾਲਾਤ ਵਿੱਚ ਇਕੋ ਇਕ ਤਬਦੀਲੀ ਆਈ ਹੈ ਅਤੇ ਉਹ ਹੈ ਪਾਕਿਸਤਾਨ ਦਾ ਬਣਨਾ। ਕੀ ਮੁਸਲਮਾਨਾਂ ਨੂੰ ਪਾਕਿਸਤਾਨ ਮਿਲ ਜਾਣ ਨਾਲ ਸਿੱਖਾਂ ਦੀ ਕੌਮੀ ਹੈਸੀਅਤ ਖ਼ਤਮ ਹੋ ਜਾਂਦੀ ਹੈ? ਪਾਕਿਸਤਾਨ ਨੇ ਘਟ-ਗਿਣਤੀਆਂ ਨੂੰ ਆਪਣੇ ਮੁਲਕ ਚੋਂ ਖ਼ਤਮ ਕਰਨ ਵਾਸਤੇ ਹਿੰਸਾ ਅਤੇ ਹੰਗਾਮੇ ਦੀ ਵਰਤੋਂ ਕੀਤੀ ਸੀ, ਤੁਸੀਂ ਵੀ ਉਹੋ ਹੀ ਕੰਮ, ਚਲਾਕੀ ਅਤੇ ਚਤੁਰਾਈ ਦੁਆਰਾ ਕਰ ਰਹੇ ਹੋ। ਫਰਕ ਤਾਂ ਕੇਵਲ ਇਤਨਾ ਕੁ ਹੀ ਹੈ।"

ਮਿਸਟਰ ਡੀ ਪੇਂਟਰੀ, ਜੋ ਅੰਗਰੇਜ਼ੀ ਰਾਜ ਕਾਲ ਸਮੇਂ [illegible] ਵਿਭਾਗ ਦੇ

ਮੁਖੀ ਸਨ, ਆਪਣੀ ਰੀਪੋਰਟ ਮਿਤੀ 11 ਅਗਸਤ 1901 (ਨੈਸ਼ਨਲ ਆਰਕਾਈਵਜ਼) ਨਵੀਂ ਦਿੱਲੀ ਵਿਚ ਲਿਖਦੇ ਹਨ—

'ਹਿੰਦੂ ਮੱਤ ਦੇ ਅਨੁਆਈ ਹਮੇਸ਼ਾਂ ਤੋਂ ਹੀ ਸਿੱਖ ਮੱਤ ਨੂੰ ਕੈਰੀਆਂ ਅੱਖਾਂ ਨਾਲ ਦੇਖਦੇ ਆਏ ਹਨ ਕਿਉਂਕਿ ਇਸ ਦੇ ਗੁਰੂ ਸਾਹਿਬਾਨ ਨੇ ਪੂਰਨ ਸਫਲਤਾ ਸਹਿਤ ਬ੍ਰਾਹਮਣਵਾਦ ਤੇ ਆਧਾਰਤ ਛੂਤ ਛਾਤ ਦਾ ਭਰਪੂਰ ਵਿਰੋਧ ਕੀਤਾ ਸੀ। ਇਸ ਕਾਰਨ ਹਿੰਦੂਆਂ ਦੀ ਹਮੇਸ਼ਾਂ ਤੋਂ ਹੀ ਕੋਸ਼ਿਸ਼ ਰਹੀ ਹੈ ਕਿ ਸਿੱਖ ਸਰਦਾਰਾਂ ਦੇ ਬਚਿਆਂ ਨੂੰ ਖੰਡੇ ਦੀ ਪਾਹੁਲ ਪਾਨ ਕਰਨ ਤੋਂ ਰੋਕਿਆ ਜਾਵੇ ਅਤੇ ਵਧ ਤੋਂ ਵਧ ਸਿੱਖਾਂ ਨੂੰ ਆਪਣੇ ਮਜ਼ਹਬੀ ਅਕੀਦੇ ਤੋਂ ਤੋੜਿਆ ਜਾਵੇ। ਹਿੰਦੂ ਮਤ. ਸ਼ਕਤੀਸ਼ਾਲੀ ਬੁਧ ਮਤ ਨੂੰ ਤਾਂ ਪਹਿਲੇ ਹੀ ਨਿਗਲ ਚੁਕਾ ਹੈ ਅਤੇ ਹੁਣ ਇਸ ਨੇ ਸਿੱਖ ਮਤ ਦੀਆਂ ਸਫਾਂ ਵਿਚ ਵੀ ਕਈ ਥਾਂਈ ਦਰਾੜਾਂ ਪਾ ਦਿਤੀਆਂ ਹਨ।"

ਜਿਸ ਸਿੱਖ ਕੌਮ ਨੇ ਮਨੁੱਖਤਾ ਅਤੇ ਵਿਸ਼ੇਸ਼ ਕਰ ਹਿੰਦੂ ਨਿਵਾਸੀਆਂ ਦੇ ਕਲਿਆਣ ਹਿਤ ਇਤਿਹਾਸ ਵਿਚ ਇਤਨੀ ਮਹੱਤਵਪੂਰਨ ਭੂਮਕਾ ਨਿਭਾਈ ਹੋਵੇ ਅਤੇ ਜਿਸ ਹਿੰਦੂ ਫਿਰਕੇ ਨੇ ਸਿੰਘਾਂ ਦੀਆਂ ਕੁਰਬਾਨੀਆਂ ਦਾ ਉਸ ਇਤਿਹਾਸ ਵਿਚ ਸਭ ਤੋਂ ਵਧ ਲਾਭ ਉਠਾਇਆ, ਅੱਜ ਉਹ ਹੀ ਹਿੰਦੂ ਉਸ ਵਲੋਂ ਇਤਿਹਾਸ ਵਿਚ ਯੋਗ ਸਥਾਨ ਲੈ ਸਕਣ ਦਾ ਭਰਪੂਰ ਵਿਰੋਧ ਕਰ ਰਿਹਾ ਹੈ। ਉਹੀ ਹਿੰਦੂ ਜੋ ਇਹਨਾਂ ਦੇ ਮੋਢਿਆਂ ਤੇ ਚੜ੍ਹ ਕੇ ਤਖ਼ਤ ਅਤੇ ਤਾਜ ਦਾ ਵਾਰਸ ਬਣਿਆ ਹੈ, ਇਹਨਾਂ ਨੂੰ ਬਰਾਬਰ ਦਾ ਭਾਈਵਾਲ ਮੰਨਣਾ ਤਾਂ ਇਕ ਪਾਸੇ ਰਿਹਾ, ਇਹਨਾਂ ਨੂੰ ਹਰ ਹੀਲੇ ਛੁਟਿਆਉਣ ਅਤੇ ਮਿੱਟੀ ਵਿਚ ਰਲਾਉਨ ਤੇ ਤੁਲਿਆ ਹੋਇਆ ਹੈ। ਕਹਿੰਦੇ ਹਨ, ਅਕ੍ਰਿਤਘਣਤਾ ਸਭ ਤੋਂ ਵਡਾ ਪਾਪ ਹੈ। ਪ੍ਰੰਤੂ, ਇਸ ਵੇਲੇ ਇਸ ਦੀ ਇਹ ਕੀ ਪਰਵਾਹ ਕਰਦੇ ਹਨ ?

ਅਜ ਫਿਰ ਉਹੋ "ਜੈ ਚੰਦੀ" ਜ਼ਹਿਨੀਯਤ ਦੇਸ਼ ਦੀ ਸਰਕਾਰ ਤੇ ਸ਼ਕਤੀ ਵਿਚ ਦਿਸ ਰਹੀ ਹੈ ? ਦੇਸ਼ ਦੇ ਅਸਲ ਰਾਖਿਆਂ ਨੂੰ ਪਛਾੜਿਆ ਜਾ ਰਿਹਾ ਹੈ। ਇਹਨਾਂ ਨੂੰ ਬਲਦੀ ਅੱਗ ਵਿਚ ਝੋਕਿਆ ਤਾਂ ਜਾਂਦਾ ਹੈ, ਪਰ ਇਹਨਾਂ ਦੀਆਂ ਵੀਰ ਗਾਥਾਵਾਂ ਨੂੰ ਪ੍ਰੈਸ, ਪਲੇਟਫਾਰਮ, ਸਿਨਮਾ, ਟੀ. ਵੀ. ਜਾਂ ਰੇਡੀਓ ਰਾਹੀਂ ਪ੍ਰਸਾਰਤ ਕਰਨ ਤੋਂ ਸੰਕੋਚ ਕੀਤਾ ਜਾਂਦਾ ਹੈ। ਸਰਕਾਰੀ ਨੌਕਰੀਆਂ, ਫੌਜੀ ਭਰਤੀ ਤੇ ਤਰੱਕੀਆਂ ਸਮੇਂ ਇਹਨਾਂ ਨਾਲ ਪੱਖ ਪਾਤ ਤੋਂ ਕੰਮ ਲਿਆ ਜਾਂਦਾ ਹੈ। ਬੰਗਲਾ ਦੇਸ਼ ਦੀ ਡਾਕੂਮੈਂਟ੍ਰੀ ਫਿਲਮ ਵਿਚ ਜਾਣ ਬੁਝ ਕੇ ਲੈਫਟੀਨੈਂਟ ਜਨਰਲ ਜਗਜੀਤ ਸਿੰਘ ਦਾ ਚਿਹਰਾ ਨਹੀਂ ਵਿਖਾਇਆ ਤਾਂ ਜੋ ਕਿਧਰੇ ਦੁਨੀਆਂ ਇਹ ਨਾ ਜਾਣ ਜਾਏ ਕਿ ਇਸ ਮਹਾਨ ਯੁਧ ਦਾ ਹੀਰੋ ਕੋਈ ਸਿੱਖ ਯੋਧਾ ਸੀ। ਸਿੱਖ ਸਿਧਾਂਤਾ, ਸਿੱਖ ਰਵਾਇਤਾਂ ਤੇ ਸਿੱਖ ਇਤਿਹਾਸ ਨੂੰ ਧੁੰਧਲਾਉਣ ਤੇ ਬਿਗਾੜਣ ਦੇ ਕੋਝੇ ਯਤਨ ਜਾਰੀ ਹਨ। ਇਸੇ ਉਦੇਸ਼ ਹਿਤ ਬੰਦਾ ਸਿੰਘ ਬਹਾਦਰ ਨੂੰ ਵੀ 'ਵੀਰ ਵੈਰਾਗੀ' ਕਹਿ ਕੇ ਉਸ ਨੂੰ ਇਕ ਹਿੰਦੂ ਸਾਬਤ ਕਰਨ ਦੀ ਕੋਸ਼ਿਸ਼ ਕੀਤੀ ਗਈ ਹੈ। ਇਹ ਕੇਵਲ ਇਕ ਪ੍ਰਮਾਣ ਹੈ। ਸਿੱਖਾਂ ਨਾਲ ਇਹੋ ਹਾਲ ਹਰ ਖੇਤਰ ਵਿਚ ਹੋ ਰਿਹਾ ਹੈ। ਸਿੱਖਾਂ ਦੀ

ਬੋਲੀ, ਸਿੱਖ ਧਰਮ ਤੇ ਸਿੱਖ ਕਲਚਰ ਵਲ ਉਤਨਾ ਧਿਆਨ ਨਹੀਂ ਦਿਤਾ ਜਾ ਰਿਹਾ, ਜਿਤਨਾ ਕਿ ਸਰਕਾਰ ਨੂੰ ਦੇਣਾ ਚਾਹੀਦਾ ਹੈ ਜਾਂ ਜਿਤਨਾ ਉਹ ਹੋਰਨਾਂ ਕੌਮਾਂ ਵਲ ਦੇ ਰਹੀ ਹੈ। ਸਾਨੂੰ ਡਰ ਹੈ, ਕਿਤੇ ਇਤਿਹਾਸ ਆਪਣੇ ਆਪ ਨੂੰ ਦੁਹਰਾ ਤਾਂ ਨਹੀਂ ਰਿਹਾ ? ਅਸੀਂ ਸਮੇਂ ਸਿਰ ਦੇਸ ਦੀ ਸਰਕਾਰ ਨੂੰ ਚਿਤਾਵਨੀ ਦੇਂਦੇ ਹਾਂ ਕਿ ਸਿੱਖ ਕੌਮ ਨੂੰ ਪੂਰਾ ਮਾਣ ਤੇ ਸਤਿਕਾਰ ਦੇਵੇ।

ਸੋ ਦੇਸ਼ ਦੇ ਹਾਕਮੋ ! ਦੇਸ਼ ਭਗਤੋ !! ਇਸ ਗਾਥਾ ਨੂੰ ਵਿਚਾਰੋ ਤੇ ਦੇਸ਼ ਦੇ ਭਲੇ ਨੂੰ ਮੁਖ ਰਖ ਕੇ ਦੇਸ਼ ਭਗਤ ਸਿੱਖਾਂ ਨਾਲ ਕੀਤੇ ਵਾਹਦਿਆਂ ਨੂੰ ਪੂਰਾ ਕਰਕੇ ਸਿੱਖਾਂ ਦੇ ਦਿਲ ਜਿੱਤੋ। ਇਸੇ ਵਿਚ ਦੇਸ਼ ਦਾ ਭਲਾ ਹੈ।

# 1857 ਦਾ ਵਿਦਰੋਹ ਤੇ ਸਿੱਖ*

10 ਮਈ 1857 ਨੂੰ ਮੇਰਠ ਦੇ ਕੁਝ ਫੌਜੀਆਂ ਨੇ ਅੰਗ੍ਰੇਜ਼ ਸਰਕਾਰ ਵਿਰੁਧ ਵਿਦਰੋਹ ਕਰ ਦਿਤਾ, ਜੋ ਹੌਲੀ ਹੌਲੀ ਉੱਤਰ ਪ੍ਰਦੇਸ਼ ਦੇ ਕੁਝ ਹੋਰ ਹਿਸਿਆਂ ਵਿਚ ਵੀ ਫੈਲ ਗਿਆ। ਇਸ ਵਿਦਰੋਹ ਨੂੰ ਕੁਝ ਲੇਖਕਾਂ ਨੇ 'ਭਾਰਤ ਦੀ ਅਜ਼ਾਦੀ ਦੀ ਪਹਿਲੀ ਲੜਾਈ' ਦਾ ਨਾਮ ਵੀ ਦਿਤਾ ਹੈ, ਭਾਵੇਂ ਕਿ ਇਸ ਵਿਚਾਰ ਨੂੰ ਨਿਰਪੱਖ ਅਤੇ ਜਗਤ-ਪ੍ਰਸਿਧੀ ਦੇ ਮਾਲਕ ਇਤਿਹਾਸਕਾਰਾਂ ਨੇ ਨਹੀਂ ਕਬੂਲਿਆ। ਭਾਰਤ ਦੇ ਕੁਝ ਰਾਜਨੀਤਿਕ ਲੀਡਰਾਂ ਨੇ ਇਸ ਵਿਦਰੋਹ ਦੀ ਹੱਦੋਂ ਵੱਧ ਪ੍ਰਸ਼ੰਸਾ ਕੀਤੀ ਹੈ ਅਤੇ ਇਸਨੂੰ ਬਹੁਤ ਵਧਾ-ਚੜ੍ਹਾ ਕੇ ਬਿਆਨ ਕੀਤਾ ਹੈ। ਇਹ ਲੋਕ ਆਪਣੇ ਜਨੂੰਨ ਵਿਚ ਇੰਨੇ ਅੱਗੇ ਵਧ ਗਏ ਕਿ ਇਨ੍ਹਾਂ ਨੇ ਇਸ ਵਿਦਰੋਹ ਵਿਚ ਹਿੱਸਾ ਨਾ ਲੈਣ ਵਾਲੇ ਲੋਕਾਂ ਨੂੰ ਧੋਖਾ ਦੇਣ ਵਾਲੇ ਅਤੇ ਦੇਸ਼ ਦੇ ਗੱਦਾਰ ਕਹਿਣ ਤੋਂ ਵੀ ਸੰਕੋਚ ਨਾ ਕੀਤਾ। ਪੰਜਾਬੀ, ਤੇ ਵਿਸ਼ੇਸ਼ ਕਰਕੇ ਸਿੱਖ, ਇਨ੍ਹਾਂ ਲੀਡਰਾਂ ਦੀ ਕ੍ਰੋਪੀ ਦਾ ਸ਼ਿਕਾਰ ਹੋਏ।

ਕੁਝ ਲੋਕਾਂ ਨੇ ਆਖਿਆ ਹੈ ਕਿ '1857 ਦੀ ਭਾਰਤ ਦੀ ਆਜ਼ਾਦੀ ਲਈ ਲੜਾਈ' ਇਸ ਕਰਕੇ ਵਿਫਲ ਹੋਈ ਸੀ, ਕਿਉਂਕਿ ਸਿੱਖਾਂ ਨੇ ਧੋਖਾ ਦਿਤਾ ਸੀ, ਅਤੇ ਅੰਗ੍ਰੇਜ਼ਾਂ ਦਾ ਸਾਥ ਦਿਤਾ ਸੀ।

ਸਿੱਖਾਂ ਉਤੇ ਵਿਸ਼ਵਾਸਘਾਤੀ ਹੋਣ ਦਾ ਦੋਸ਼ ਤਾਂ ਹੀ ਲੱਗ ਸਕਦਾ ਹੈ ਜੇ ਉਨ੍ਹਾਂ ਨੇ ਵਿਦਰੋਹੀਆਂ ਨਾਲ ਰਲ ਕੇ ਇਸ ਵਿਦਰੋਹ ਨੂੰ ਆਰੰਭ ਕੀਤਾ ਹੁੰਦਾ ਤੇ ਫਿਰ ਇਸ ਵਲੋਂ ਮੂੰਹ ਮੋੜ ਲਿਆ ਹੁੰਦਾ, ਜਾਂ ਫਿਰ ਵਿਦਰੋਹੀਆਂ ਜਾਂ ਵਿਦਰੋਹ ਦੇ ਕਾਰਜ ਨਾਲ ਬੇਵਫ਼ਾਈ ਕੀਤੀ ਹੁੰਦੀ। ਇਤਿਹਾਸ ਇਸ ਗੱਲ ਦਾ ਗਵਾਹ ਹੈ ਕਿ ਸਿੱਖਾਂ ਨੇ ਨਾ ਤਾਂ

---

* ਇਹ ਲੇਖ ਪ੍ਰਸਿੱਧ ਇਤਿਹਾਸਕਾਰ ਡਾਕਟਰ ਗੰਡਾ ਸਿੰਘ ਦੀ ਪੁਸਤਕ "The Indian Mutiny of 1857 and the Sikhs" ਦੇ ਆਧਾਰ ਉਤੇ ਲਿਖਿਆ ਗਿਆ ਹੈ।

ਵਿਦਰੋਹ ਨੂੰ ਆਰੰਭ ਕੀਤਾ ਸੀ, ਤੇ ਨਾ ਹੀ ਇਸ ਵਿਚ ਹਿੱਸਾ ਲਿਆ ਸੀ। ਵਿਦਰੋਹੀ ਫੌਜੀਆਂ ਨੇ ਵੀ ਵਿਦਰੋਹ ਆਰੰਭ ਕਰਨ ਤੋਂ ਪਹਿਲਾਂ ਨਾ ਤਾਂ ਸਿੱਖਾਂ ਨੂੰ ਵਿਸ਼ਵਾਸ ਵਿਚ ਹੀ ਲਿਆ ਸੀ, ਤੇ ਨਾ ਹੀ ਸਿੱਖਾਂ ਨਾਲ ਕੋਈ ਸਲਾਹ-ਮਸ਼ਵਰਾ ਹੀ ਕੀਤਾ ਸੀ। ਉਨ੍ਹਾਂ ਨੇ ਤਾਂ ਸਿੱਖਾਂ ਨੂੰ ਇਸ ਵਿਦਰੋਹ ਵਿਚ ਸ਼ਾਮਲ ਹੋਣ ਦਾ ਸੱਦਾ ਵੀ ਨਹੀਂ ਸੀ ਦਿਤਾ। ਵਿਦਰੋਹ ਕਰਨ ਵਾਲ਼ੇ 'ਪੂਰਬੀਏ ਸਿਪਾਹੀਆਂ' ਵਿਚ ਇੰਨੀ ਹਿੰਮਤ ਹੀ ਨਹੀਂ ਸੀ ਕਿ ਉਹ ਸਿੱਖਾਂ ਨੂੰ ਵਿਦਰੋਹ ਵਿਚ ਸ਼ਾਮਲ ਹੋਣ ਲਈ ਆਖਣ ਕਿਉਂਕਿ ਉਨ੍ਹਾਂ (ਪੂਰਬੀਆਂ) ਨੇ ਹੀ ਤਾਂ ਪੰਜਾਬ ਵਿਚੋਂ ਸਿੱਖ ਰਾਜ ਨੂੰ ਖਤਮ ਕਰਨ ਲਈ 1845-46 ਵਿਚ ਅੰਗ੍ਰੇਜ਼ਾਂ ਦੀ ਸਹਾਇਤਾ ਕੀਤੀ ਸੀ ਅਤੇ ਉਨ੍ਹਾਂ ਦੇ ਯਤਨਾ ਸਦਕਾ 1848–49 ਵਿਚ ਅੰਗ੍ਰੇਜ਼ ਪੰਜਾਬ ਉਤੇ ਕਾਬਜ਼ ਹੋ ਗਏ ਸਨ। ਇਸ ਲਈ ਪੰਜਾਬ ਦੇ ਵਸਨੀਕਾਂ, ਵਿਸ਼ੇਸ਼ ਤੌਰ ਤੇ ਸਿੱਖਾਂ, ਦੇ ਮਨਾਂ ਅੰਦਰ 'ਪੂਰਬੀਏ ਸਿਪਾਹੀਆਂ' ਦੇ ਵਿਰੁਧ ਨਫ਼ਰਤ ਦੀ ਅੱਗ ਦੇ ਭਾਂਬੜ ਬਲ ਰਹੇ ਸਨ।

ਸਿੱਖ ਪੰਜਾਬ ਦੇ ਇਨ੍ਹਾਂ ਦੁਸ਼ਮਣਾ ਦਾ ਸਾਥ ਕਿਵੇਂ ਦੇ ਸਕਦੇ ਸਨ ? ਇਨ੍ਹਾਂ ਹੀ ਲੋਕਾਂ ਨੇ ਮੁਗ਼ਲ ਬਾਦਸ਼ਾਹ, ਬਹਾਦਰ ਸ਼ਾਹ ਦੂਜਾ, ਨੂੰ ਰਾਜ ਸਿੰਘਾਸਨ ਤੇ ਬਿਠਾਇਆ ਸੀ। ਸਿੱਖ ਦੋ ਸਦੀਆਂ ਤੋਂ ਮੁਗਲਾਂ ਦੇ ਅਤਿਆਚਾਰਾ ਦਾ ਸ਼ਿਕਾਰ ਹੁੰਦੇ ਆਏ ਸਨ; ਉਨ੍ਹਾਂ ਨੇ ਮੁਗਲ ਸਲਤਨਤ ਦਾ ਭੋਗ ਪਾ ਦਿਤਾ ਸੀ ਹੁਣ ਉਹ (ਸਿਖ) ਉਸ ਕਾਰਜ ਵਿਚ ਹਿੱਸਾ ਕਿਵੇਂ ਲੈ ਸਕਦੇ ਸਨ, ਜਿਹੜਾ ਕਿ ਮੁਗਲਰਾਜ ਨੂੰ ਫਿਰ ਤੋਂ ਸਥਾਪਤ ਕਰਨ ਵਿਚ ਸਹਾਈ ਹੋ ਸਕਦਾ ਸੀ।

ਵਿਦਰੋਹੀਆਂ ਦੀ ਸਭ ਤੋਂ ਵਧ ਕਰੋਪੀ ਈਸਾਈਆਂ ਉਤੇ ਹੋਈ। ਮੇਰਠ, ਦਿੱਲੀ ਤੇ ਨਾਲ ਲਗਦੇ ਕੁਝ ਹੋਰ ਇਲਾਕਿਆਂ ਵਿਚ ਈਸਾਈ ਮਰਦ, ਤੀਵੀਆਂ ਤੇ ਬੱਚੇ ਕਤਲ ਕਰ ਦਿਤੇ ਗਏ। ਸਭ ਤੋਂ ਪਹਿਲਾਂ ਮਰਨ ਵਾਲਾ ਬੰਦਾ ਦਿੱਲੀ ਦਾ ਈਸਾਈ ਡਾ: ਚਮਨ ਲਾਲ ਸੀ, ਜਿਹੜਾ ਕਿ ਆਪਣੀ ਡਿਸਪੈਂਸਰੀ ਦੇ ਬਾਹਰ ਖੜਾ ਸੀ। ਵਿਦਰੋਹੀਆਂ ਨੇ ਮਹਾਜਨਾਂ ਅਤੇ ਬਣੀਏ ਲੋਕਾਂ ਦੀਆਂ ਦੁਕਾਨਾਂ ਨੂੰ ਵੀ ਲੁਟਿਆ ਅਤੇ ਸਾੜ-ਫੂਕ ਕੇ ਤਬਾਹ ਕਰ ਦਿਤਾ। ਇਸ ਲੁਟ-ਮਾਰ ਤੋਂ ਸਿਵਾ ਵਿਦਰੋਹੀ ਕੋਈ ਅਜਿਹਾ ਵਿਉਤਬੰਦ ਤੇ ਸੰਗਠਤ ਜਤਨ ਨਾ ਕਰ ਸਕੇ ਕਿ ਜਿਸ ਨਾਲ ਈਸਟ ਇੰਡੀਆ ਕੰਪਨੀ ਦਾ ਰਾਜ ਖਤਮ ਹੋ ਸਕਦਾ, ਨਾ ਹੀ ਉਹ ਅੰਗ੍ਰੇਜ਼ਾਂ ਦੇ ਪ੍ਰਸ਼ਾਸਕੀ ਪਰਬੰਧ ਨੂੰ ਕਮਜ਼ੋਰ ਹੀ ਕਰ ਸਕੇ ਜਿਸ ਨਾਲ ਕਿ ਅੰਗ੍ਰੇਜ਼ਾਂ ਦਾ ਗਲਬਾ ਖਤਮ ਹੋ ਸਕਦਾ।

ਇਹ ਵਿਦਰੋਹ ਯੂ: ਪੀ: ਦੇ ਕੁਝ ਪੂਰਬੀਆਂ ਤੱਕ ਹੀ ਸੀਮਿਤ ਸੀ, ਜੋ ਕਿ ਬੰਗਾਲ ਆਰਮੀ ਦੇ ਸਿਪਾਹੀ ਸਨ। ਇਹ ਵਿਦਰੋਹ ਯੂ: ਪੀ: ਦੇ ਕੁਝ ਹਿਸਿਆਂ ਅਤੇ ਨਾਲ ਲਗਦੇ ਇਲਾਕਿਆਂ ਤੱਕ ਹੀ ਫੈਲ ਸਕਿਆ, ਜਦੋਂ ਕਿ ਬਾਕੀ ਦੇ 80% ਭਾਰਤ ਉਤੇ ਇਸਦਾ ਉੱਕਾ ਹੀ ਅਸਰ ਨਾ ਹੋਇਆ। ਯੂ: ਪੀ: ਦੇ ਵੀ ਬਹੁਤ ਇਲਾਕੇ ਸਨ ਜਿਹੜੇ ਇਸ ਵਿਦਰੋਹ ਤੋਂ ਪ੍ਰਭਾਵਿਤ ਨਾ ਹੋਏ। ਇਸਦੀ ਅਸਫਲਤਾ ਦਾ ਕਾਰਣ, ਕਿਸੇ ਸਾਂਝੇ ਮਨੋਰਥ ਦੀ ਅਣਹੋਂਦ, ਵਿਉਂਤਬੱਧ ਸਕੀਮ ਦੀ ਅਣਹੋਂਦ ਤੇ ਵਿਦਰੋਹੀਆਂ ਦੇ

ਵੱਖ ਵੱਖ ਹਿੱਤਾਂ ਦਾ ਹੋਣਾ ਸੀ।

ਵਿਦਰੋਹੀ ਸਿਪਾਹੀਆਂ ਦੀਆਂ ਆਰੰਭਕ ਕਾਰਵਾਈਆਂ ਦਿੱਲੀ ਅਤੇ ਆਲੇ ਦੁਆਲੇ ਦੀ ਜਨਤਾ ਦੀਆਂ ਰੁਚੀਆਂ ਦੇ ਵਿਰੁਧ ਹੀ ਨਹੀਂ ਸਨ, ਸਗੋਂ ਗੈਰ-ਪੂਰਬੀ ਸਿਪਾਹੀਆਂ, ਰਾਜਪੂਤਾਂ, ਮਰਹੱਟਿਆ, ਮਦਰਾਸੀ, ਗੜ੍ਹਵਾਲੀ, ਡੋਗਰੇ ਅਤੇ ਪੰਜਾਬੀ ਮੁਸਲਮਾਨਾਂ, ਸਿੱਖਾਂ ਤੇ ਪਠਾਣਾਂ ਦੀਆਂ ਰੁਚੀਆਂ ਦੇ ਵਿਰੁਧ ਸਨ ਜੋ ਕਿ ਨਿਰਦੋਸ਼ ਇਸਤ੍ਰੀਆਂ ਅਤੇ ਬਚਿਆਂ ਦੇ ਕਾਤਲਾਂ (ਵਿਦਰੋਹੀਆਂ) ਦਾ ਸਾਥ ਨਹੀਂ ਸਨ ਦੇ ਸਕਦੇ।

1857 ਦਾ ਵਿਦਰੋਹ ਅਸਲ ਵਿਚ ਹਿੰਦੂਆਂ ਅਤੇ ਮੁਸਲਮਾਨ ਸਿਪਾਹੀਆਂ ਦਾ ਅੰਗ੍ਰੇਜ਼ ਫੌਜੀ ਅਫ਼ਸਰਾਂ ਨਾਲ ਇਕ ਫ਼ਸਾਦ ਜਾਂ ਝਗੜਾ ਹੀ ਸੀ। ਇਹ ਝਗੜਾ ਤਦ ਆਰੰਭ ਹੋਇਆ ਸੀ ਜਦੋਂ ਕਿ ਹਿੰਦੂ ਤੇ ਮੁਸਲਮਾਨ ਸਿਪਾਹੀਆਂ ਨੂੰ ਇਹ ਪਤਾ ਲਗਾ ਕਿ ਜਿਹੜੇ ਕਾਰਤੂਸ ਉਨ੍ਹਾਂ ਨੂੰ ਦਿਤੇ ਜਾਂਦੇ ਸਨ ਉਨ੍ਹਾਂ ਵਿਚ ਗਾਂ ਤੇ ਸੂਰ ਦੇ ਮਾਸ ਦੀ ਚਰਬੀ ਹੁੰਦੀ ਸੀ। ਇਨ੍ਹਾਂ ਕਾਰਤੂਸਾਂ ਨੂੰ ਮੂੰਹ ਨਾਲ ਖੋਲ੍ਹਣਾ ਪੈਂਦਾ ਸੀ। ਧਾਰਮਕ-ਜਜ਼ਬਾਤਾਂ ਦੇ ਉਭਰਨ ਨਾਲ ਹਿੰਦੂ ਤੇ ਮੁਸਲਮਾਨ ਸਿਪਾਹੀ ਇੰਨੇ ਜੋਸ਼ ਵਿਚ ਆ ਗਏ ਕਿ ਉਨ੍ਹਾਂ ਨੇ ਦਿਲੀ ਤੇ ਮੇਰਠ ਵਿਚ ਅਨੇਕਾਂ ਲੋਕਾਂ ਨੂੰ ਕਤਲ ਕਰ ਦਿਤਾ। ਇਨ੍ਹਾਂ ਦਾ ਸਾਥ ਜੇਲ੍ਹਾਂ ਤੋਂ ਰਿਹਾ ਕੀਤੇ ਗਏ ਬਦਮਾਸ਼ਾਂ ਤੇ ਹੋਰ ਡਾਕੂਆਂ ਤੇ ਲੁਟੇਰਿਆਂ ਨੇ ਦਿਤਾ।[1]

ਇਨ੍ਹਾਂ ਵਿਦਰੋਹੀਆਂ ਨੇ ਬਾਦਸ਼ਾਹ, ਬਹਾਦਰਸ਼ਾਹ ਦੂਜੇ ਨੂੰ, ਜ਼ੋਰ-ਧਕੇ ਨਾਲ ਹੀ ਆਗੂ ਥਾਪ ਲਿਆ, ਜਿਸਦੇ ਨਾਮ ਥਲੇ ਉਹ ਹਿੰਦੂ ਧਰਮ ਤੇ ਇਸਲਾਮ ਦੀ ਰੱਖਿਆ ਲਈ ਉਠ ਖੜ੍ਹੇ ਹੋਏ। ਇਨ੍ਹਾਂ ਫ਼ਸਾਦੀਆਂ ਬਹਾਦਰ ਸ਼ਾਹ ਨੂੰ ਆਪਣੇ ਜੁਰਮਾਂ ਤੇ ਮੰਦ-ਕਰਮਾਂ ਉਤੇ ਪਰਦਾ ਪਾਉਣ ਲਈ ਹੀ ਲੀਡਰ ਚੁਣਿਆ ਸੀ। ਫਸਾਦੀ ਆਪਣੇ ਭੈੜੇ ਕੰਮਾਂ ਲਈ ਬਹਾਦਰਸ਼ਾਹ ਨੂੰ ਹੀ ਜ਼ਿੰਮੇਵਾਰ ਠਹਿਰਾਉਂਦੇ ਸਨ, ਜਿਸਦੀ ਲੀਡਰੀ ਵਿਚ ਉਹ ਚਲ ਰਹੇ ਸਨ। ਅਸਲ ਵਿੱਚ ਇਨ੍ਹਾਂ ਵਿਦਰੋਹੀਆਂ (ਫ਼ਸਾਦੀਆਂ) ਨੇ ਖੁਲ੍ਹੇ ਤੌਰ ਤੇ ਬਹਾਦਰ ਸ਼ਾਹ ਦੇ ਹੁਕਮਾਂ ਦੀ ਉਲੰਘਣਾ ਕੀਤੀ ਅਤੇ ਉਸਦੇ ਮਹਿਲਾਂ ਵਿਚ ਜਾਕੇ ਉਸਦੀ ਬੇਇਜ਼ਤੀ ਕੀਤੀ। ਵਿਚਾਰਾ ਬਹਾਦਰ ਸ਼ਾਹ ਤਾਂ ਉਨ੍ਹਾਂ ਦੇ ਹੱਥਾਂ ਵਿਚ ਇਕ ਕਠਪੁਤਲੀ ਬਣ ਕੇ ਰਹਿ ਗਿਆ ਸੀ। ਪ੍ਰਸਿੱਧ ਇਤਿਹਾਸਕਾਰ ਆਰ. ਸੀ. ਮਜ਼ੂਮਦਾਰ ਆਪਣੀ ਪੁਸਤਕ 'Sepoy Mutiny and Revolt of 1857' ਦੇ ਪੰਨਾ 233 ਤੇ ਲਿਖਦਾ ਹੈ "ਦਿਲੀ ਵਿਚ ਸਿਪਾਹੀਆਂ ਨੇ ਉਦੋਂ ਤੱਕ ਲੜਨ ਲਈ ਮਨ੍ਹਾਂ ਕਰ ਦਿਤਾ ਜਦੋਂ ਤਕ ਕਿ ਉਨ੍ਹਾਂ ਨੂੰ 'ਯੋਗ' ਤਨਖ਼ਾਹਾਂ ਨਾ ਦਿਤੀਆਂ ਜਾਣ – ਇਹ ਮੰਗ ਉਨ੍ਹਾਂ ਲੋਕਾਂ

---

[1] **Dr. Ganda Singh, The Indian Mutiny of 1857 and the Sikh, P-12.**

ਦੇ ਸੂਬਾ ਨਾਲ ਮੇਲ ਨਹੀਂ ਖਾਂਦੀ ਜਿਹੜੇ 'ਆਜ਼ਾਦੀ ਦੀ ਲੜਾਈ' ਵਿਚ ਲਗੇ ਹੋਏ ਹੋਣ ।

ਬਹਾਦਰਸ਼ਾਹ ਖੁਦ ਹਾਲਾਤ ਦਾ ਸ਼ਿਕਾਰ ਹੋਇਆ ਪਿਆ ਸੀ । ਉਸਨੇ ਵਿਦਰੋਹ ਨੂੰ ਆਰੰਭ ਕਰਨ, ਚਲਾਉਣ ਜਾਂ ਫੈਲਾਉਣ ਵਿਚ ਰੱਤੀ ਭਰ ਵੀ ਹਿੱਸਾ ਨਹੀਂ ਸੀ ਪਾਇਆ । ਉਸਨੂੰ ਤਾਂ ਵਿਦਰੋਹ ਦੀ ਖਬਰ ਹੀ ਉਦੋਂ ਹੋਈ ਜਦੋਂ ਵਿਦਰੋਹੀ ਸਿਪਾਹੀ ਉਸਦੇ ਮਹਿਲਾਂ ਤਕ ਆ ਗਏ ਤੇ ਉਸਨੂੰ ਵਿਦਰੋਹ ਦੀ ਕਮਾਂਡ ਸੰਭਾਲਣ ਲਈ ਕਿਹਾ । ਬਾਦਸ਼ਾਹ ਨੇ ਅਸਮਰਥਤਾ ਜ਼ਾਹਿਰ ਕੀਤੀ ਪਰ ਵਿਦਰੋਹੀ ਸਿਪਾਹੀਆਂ ਨੇ ਉਸਦੀ ਇਕ ਨਾ ਸੁਣੀ । ਉਸਨੇ ਆਗਰੇ ਵਿਚ ਲੈਫਟੀਨੈਂਟ ਗਵਰਨਰ ਨੂੰ ਮੇਰਠ ਵਿਚ ਫੌਜੀ ਵਿਦਰੋਹ ਹੋਣ ਤੇ ਵਿਦਰੋਹੀਆਂ ਦੇ ਦਿਲੀ ਵਿਚ ਪੁਜ ਜਾਣ ਦੀ ਖਬਰ ਪਹੁੰਚਾਈ ।

ਵਿਦਰੋਹੀ ਸਿਪਾਹੀਆਂ ਨੇ ਬੁੱਢੇ ਤੇ ਕਮਜ਼ੋਰ ਦਿਲ ਬਾਦਸ਼ਾਹ (ਬਹਾਦਰ ਸ਼ਾਹ) ਤੋਂ ਮਨ-ਮਰਜ਼ੀ ਦੇ ਆਦੇਸ਼ ਜਾਰੀ ਕਰਵਾਏ ਤੇ ਮਗਰੋਂ ਉਸਨੂੰ ਧੋਖਾ ਦੇ ਕੇ ਸ਼ਾਹਜ਼ਾਦਾ ਅਬੂ ਬਕਰ ਨੂੰ ਆਪਣਾ ਨੇਤਾ ਚੁਣ ਲਿਆ । ਬਹਾਦਰ ਸ਼ਾਹ ਨੇ ਅੰਗ੍ਰੇਜ਼ਾਂ ਨਾਲ ਗੁਪਤ ਗਲਬਾਤ ਆਰੰਭ ਕਰ ਦਿਤੀ ਅਤੇ ਆਖਿਆ ਕਿ ਜੇਕਰ ਅੰਗ੍ਰੇਜ਼ ਉਸਦੇ ਪਰਿਵਾਰ ਦੇ ਜਾਨ-ਮਾਲ ਦੀ ਰੱਖਿਆ ਦੀ ਗ੍ਰੰਟੀ ਦੇਣ, ਉਸਨੂੰ ਪੈਨਸ਼ਨ ਤੇ ਹੋਰ ਸਹੂਲਤਾਂ ਦੇਣ ਤਾਂ ਉਹ ਅੰਗ੍ਰੇਜ਼ਾਂ ਲਈ ਦਿਲੀ ਸ਼ਹਿਰ ਅਤੇ ਕਿਲ੍ਹੇ ਦੇ ਦਰਵਾਜ਼ੇ ਖੋਲ੍ਹ ਦੇਵੇਗਾ ।[1] ਉਸਦੀ ਮੁਖੀ ਰਾਣੀ, ਜ਼ੀਨਤ ਮਹੱਲ ਨੇ ਵੀ ਅੰਗ੍ਰੇਜ਼ਾਂ ਨੂੰ ਇਸ ਸ਼ਰਤ ਉਤੇ ਸਹਾਇਤਾ ਦੇਣ ਦੀ ਪੇਸ਼ਕਸ਼ ਕੀਤੀ ਕਿ ਉਸਦੇ ਪੁਤਰ ਜਵਾਨ ਬਖਤ ਨੂੰ ਬਹਾਦਰ ਸ਼ਾਹ ਦਾ ਉਤਰਾਧਿਕਾਰੀ ਮੰਨ ਲਿਆ ਜਾਵੇ । ਹੋਰ ਮੁਗਲ ਸ਼ਹਿਜ਼ਾਦਿਆਂ ਨੇ ਵੀ ਅੰਗ੍ਰੇਜ਼ਾਂ ਨੂੰ ਦਿਲੀ ਉਤੇ ਕਬਜ਼ਾ ਕਰਨ ਵਿਚ ਆਪਣੀਆਂ ਸੇਵਾਵਾਂ ਪੇਸ਼ ਕੀਤੀਆਂ, ਸ਼ਰਤ ਇਹੀ ਰੱਖੀ ਕਿ ਉਨ੍ਹਾਂ ਦੇ ਨਿਜੀ ਹਿਤਾਂ ਨੂੰ ਧਿਆਨ ਵਿਚ ਰਖਿਆ ਜਾਵੇ । ਆਪਣੇ ਸ਼ਾਸਨ ਦੇ ਥੋੜ੍ਹੇ ਸਮੇਂ ਵਿਚ ਹੀ ਇਨ੍ਹਾਂ ਸ਼ਹਿਜ਼ਾਦਿਆਂ ਨੇ ਸ਼ਹਿਰ ਵਿਚ ਲੁਟ ਮਚਾਈ ਅਤੇ ਆਪਣੇ ਖਜ਼ਾਨਿਆਂ ਨੂੰ ਲੋਕਾਂ ਦੇ ਧਨ-ਮਾਲ ਨਾਲ ਭਰਿਆ ।[2] ਇਸ ਬਾਰੇ ਆਰ. ਸੀ. ਮਜ਼ੂਮਦਾਰ ਲਿਖਦਾ ਹੈ 'ਇਹ ਸਭ ਕੁਝ (ਘਟਨਾਵਾਂ) ਕੋਈ ਸ਼ੰਕਾ ਨਹੀਂ ਰਹਿਣ ਦਿੰਦੀਆਂ ਕਿ ਬਹਾਦਰ ਸ਼ਾਹ ਤੇ ਉਸਦੇ ਪਰਿਵਾਰ ਨੇ ਉਨਾਂ ਵਿਦਰੋਹੀ ਸਿਪਾਹੀਆਂ, ਜਿਨ੍ਹਾਂ ਦਾ ਕਿ ਉਹ ਨੇਤਾ ਬਣਿਆ ਸੀ, ਨਾਲ ਹੀ ਵਿਸ਼ਵਾਸਘਾਤ ਨਹੀਂ ਸੀ ਕੀਤਾ, ਸਗੋਂ ਪੂਰੇ ਦੇਸ਼ ਨਾਲ ਗੱਦਾਰੀ ਕੀਤੀ ਸੀ ।'

ਕੁਝ ਰਜਵਾੜੇ—ਬਲਬਗੜ੍ਹ ਦਾ ਨਾਹਰ ਸਿੰਘ, ਝੱਜਰ ਦਾ ਨਵਾਬ ਅਬਦੁਰ ਰਹਿਮਾਨ ਖਾਨ ਅਤੇ ਰਿਵਾੜੀ ਦਾ ਰਾਓ ਤੁੱਲਾ ਰਾਮ—ਇਕ ਪਾਸੇ ਤਾਂ ਬਹਾਦਰਸ਼ਾਹ ਅਤੇ ਵਿਦਰੋਹੀ ਸਿਪਾਹੀਆਂ ਦਾ ਸਾਥ ਦੇ ਰਹੇ ਸਨ, ਦੂਜੇ ਪਾਸੇ ਅੰਗ੍ਰੇਜ਼ਾਂ ਨਾਲ ਗੁਪਤ-ਸੰਧੀਆਂ ਲਈ ਗਲਬਾਤ ਕਰ ਰਹੇ ਸਨ । ਪਰ ਉਹ ਆਪਣੇ ਉਦੇਸ਼ਾਂ ਵਿਚ ਸਫਲ

[1] R. C. Majumdar, P. 123.

[2] Surendra Nath Sen, Beghteen Fifty Seveen, P-109.

ਨਾ ਹੋਏ ਤੇ ਅੰਗ੍ਰੇਜ਼ਾਂ ਨੇ ਉਨ੍ਹਾਂ ਨੂੰ, ਵਿਦਰੋਹੀ ਸਮਝ ਕੇ, ਫਾਂਸੀ ਚਾੜ੍ਹ ਦਿਤਾ।[1]

ਵਿਦਰੋਹੀਆਂ ਦੇ ਲੀਡਰ ਵੀ ਅਸਲ ਵਿਚ ਆਪੋ ਆਪਣੇ ਹਿਤਾਂ ਦੀ ਰੱਖਿਆ ਲਈ ਲੜ ਰਹੇ ਸਨ, ਵਿਦਰੋਹ ਤਾਂ ਇਕ ਬਹਾਨਾ ਸੀ। ਇਨ੍ਹਾਂ ਬਾਰੇ ਮੌਲਾਨਾ ਅਬਦੁਲ ਕਲਾਮ ਆਜ਼ਾਦ ਲਿਖਦਾ ਹੈ, 'ਕੁਝ ਕੁ ਸਤਿਕਾਰਯੋਗ ਵਿਅਕਤੀਆਂ ਨੂੰ ਛੱਡ ਕੇ, ਜਿਨ੍ਹਾਂ ਵਿਚ ਅਹਿਮਦ-ਉੱਲਾ ਤੇ ਤਾਂਤੀਆ ਟੋਪੇ ਆਉਂਦੇ ਹਨ, ਵਿਦਰੋਹੀਆਂ ਦੇ ਬਹੁਤੇ ਲੀਡਰ ਆਪਣੇ ਨਿਜੀ ਹਿਤਾਂ ਲਈ ਹੀ ਇੰਝ ਕਰ ਰਹੇ ਸਨ। (ਵਿਦਰੋਹ ਵਿਚ ਹਿੱਸਾ ਲੈ ਰਹੇ ਸਨ)। ਉਹ ਅੰਗ੍ਰੇਜ਼ਾਂ ਦੇ ਵਿਰੁਧ ਉਦੋਂ ਤਕ ਨਾ ਖੜ੍ਹੇ, ਹੋਏ, ਜਦੋਂ ਤੱਕ ਉਨ੍ਹਾਂ ਦੇ ਨਿੱਜੀ ਹਿੱਤਾਂ ਨੂੰ ਨੁਕਸਾਨ ਨਾ ਪੁੱਜਾ। ਜਦੋਂ ਕਿ ਵਿਦਰੋਹ ਛਿੜ ਚੁਕਾ ਸੀ, ਉਦੋਂ ਵੀ ਨਾਨਾ ਸਾਹਿਬ ਨੇ ਆਖਿਆ ਸੀ ਕਿ ਜੇ ਲਾਰਡ ਡਲਹੌਜ਼ੀ ਦੇ ਫੈਸਲੇ ਰੱਦ ਕਰ ਦਿਤੇ ਜਾਣ ਅਤੇ ਉਪਦੀਆਂ (ਨਾਨਾ ਸਾਹਿਬ ਦੀਆਂ) ਮੰਗਾਂ ਪਰਵਾਨ ਕਰ ਲਈਆਂ ਜਾਣ, ਤਾਂ ਉਹ ਅੰਗ੍ਰੇਜ਼ਾਂ ਨਾਲ ਸਮਝੌਤਾ ਕਰਨ ਨੂੰ ਤਿਆਰ ਹੋਵੇਗਾ।

ਰਾਣੀ ਝਾਂਸੀ ਦਾ ਇਸ ਵਿਦਰੋਹ ਵਿਚ ਬੜਾ ਜ਼ਿਕਰ ਕੀਤਾ ਜਾਂਦਾ ਹੈ, ਪਰ ਉਹ ਵੀ ਪ੍ਰਸਥਿਤੀਆਂ (ਹਾਲਾਤ) ਹੱਥੋਂ ਮਜਬੂਰ ਹੋਈ ਵਿਦਰੋਹ ਵਿਚ ਸ਼ਾਮਲ ਹੋਈ ਸੀ। ਅਜਿਹਾ ਕੋਈ ਇਤਿਹਾਸਕ-ਸਬੂਤ ਨਹੀਂ ਹੈ ਜਿਸ ਤੋਂ ਪਤਾ ਲਗ ਸਕੇ ਕਿ ਝਾਂਸੀ ਵਿਚ ਫੌਜੀ ਵਿਦਰੋਹ ਦੀ ਵਿਉਂਤ ਬਣਾਈ ਹੋਵੇ ਜਾਂ ਵਿਦਰੋਹ ਨੂੰ ਚਲਾਇਆ ਜਾਂ ਤੇਜ਼ ਕੀਤਾ ਹੋਵੇ। ਅਸਲ ਵਿਚ ਤਾਂ ਉਸਨੇ ਅੰਗ੍ਰੇਜ਼ਾਂ ਨੂੰ ਸੂਚਿਤ ਕੀਤਾ ਸੀ ਕਿ ਵਿਦਰੋਹੀਆਂ ਨੇ ਉਸ ਨਾਲ ਬੁਰਾ ਸਲੂਕ ਕੀਤਾ ਹੈ ਤੇ ਉਸਨੂੰ ਧਨ ਦੇਣ ਲਈ ਮਜਬੂਰ ਕੀਤਾ ਹੈ। ਰਾਣੀ ਝਾਂਸੀ ਨੇ ਅੰਗ੍ਰੇਜ਼ਾਂ ਨੂੰ ਅਮਨ ਕਾਇਮ ਰਖਣ ਵਿਚ ਸਹਿਯੋਗ ਲਈ ਵੀ ਬੇਨਤੀ ਕੀਤੀ ਸੀ। ਉਸਨੂੰ ਨਿਰਦੋਸ਼ ਜਾਣ ਕੇ ਹੀ 'ਸਾਗਰ' ਦੇ ਕਮਿਸ਼ਨਰ ਨੇ ਉਸਨੂੰ ਝਾਂਸੀ ਵਿਚ ਉਦੋਂ ਤੱਕ ਰਾਜ ਕਰਨ ਲਈ ਨਿਯੁਕਤ ਕੀਤਾ ਸੀ, ਜਦੋਂ ਤਕ ਕਿ ਅੰਗ੍ਰੇਜ਼ ਉਥੇ ਆਪਣੀ ਹਕੂਮਤ ਨਾ ਕਾਇਮ ਕਰ ਲੈਣ। ਪਰ ਜਦੋਂ ਅੰਗ੍ਰੇਜ਼ਾਂ ਨੇ ਆਪਣਾ ਵਤੀਰਾ ਬਦਲ ਲਿਆ ਤੇ ਰਾਣੀ ਝਾਂਸੀ ਉਤੇ ਝਾਂਸੀ ਵਿਚ ਵਿਦਰੋਹੀਆਂ ਦਾ ਸਾਥ ਦੇਣ ਦਾ ਦੋਸ਼ ਲਾਇਆ, ਤਾਂ ਰਾਣੀ ਨੇ ਵਿਦਰੋਹ ਬਾਰੇ ਅਗਿਆਨਤਾ ਪ੍ਰਗਟ ਕੀਤੀ ਅਤੇ ਅੰਗ੍ਰੇਜ਼ ਸਰਕਾਰ ਪ੍ਰਤਿ ਵਫ਼ਾਦਾਰੀ ਜ਼ਾਹਿਰ ਕੀਤੀ। ਅੰਗ੍ਰੇਜ਼ਾਂ ਨੇ ਰਾਣੀ ਦੀਆਂ ਇਨ੍ਹਾਂ ਗੱਲਾਂ ਉਤੇ ਵਿਸ਼ਵਾਸ ਨਹੀਂ ਕੀਤਾ ਅਤੇ ਝਾਂਸੀ ਵਿਚ ਗਦਰ ਅਤੇ ਕਤਲਿਆਮ ਲਈ ਉਸਨੂੰ ਹੀ ਜ਼ਿੰਮੇਵਾਰ ਠਹਿਰਾਇਆ। ਇਨ੍ਹਾਂ ਹਾਲਾਤ ਵਿਚ ਰਾਣੀ ਨੇ ਅੰਗ੍ਰੇਜ਼ਾਂ ਨਾਲ ਲੜਨਾ ਹੀ ਠੀਕ ਸਮਝਿਆ ਤੇ ਜੰਗ ਵਿਚ ਸ਼ਹੀਦ ਹੋ ਗਈ।

(ਆਰ. ਸੀ. ਮਾਜੁਮਦਾਰ, ਪੰਨਾ—155)

ਵਿਦਰੋਹ ਦੇ ਬਿਨਾਂ ਕਿਸੇ ਵਿਉਂਤਬੰਦੀ ਦੇ ਅਤੇ ਹਿੰਦੂਆਂ ਤੇ ਮੁਸਲਮਾਨਾਂ ਵਿਚ ਬਿਨਾਂ ਕਿਸੀ ਸਮਝੌਤੇ ਦੇ ਛਿੜ ਪੈਣ ਕਾਰਨ ਹਿੰਦੂਆਂ ਅਤੇ ਮੁਸਲਮਾਨਾਂ ਵਿਚ ਝਗੜਾ

[1] Surendra Nath Sen, Eighteen Fifty Seven, P-91, 111.

[2] Dr. Ganda Singh, The Indian Mutiny of 1857 and The Sikhs, P-16.

ਸ਼ੁਰੂ ਹੋ ਗਿਆ। ਮੇਰਠ ਦੇ ਸਿਪਾਹੀ ਦਿਲੀ ਵਿਚ ਆਏ ਤਾਂ ਹਫੜਾ-ਦਫੜੀ ਪੈਣ ਕਾਰਨ ਅਨੇਕਾਂ ਹੀ ਮੁਸਲਮਾਨਾਂ ਦੇ ਘਰ ਲੁਟੇ ਗਏ ਤੇ ਉਨ੍ਹਾਂ ਉਤੇ ਜ਼ੁਲਮ ਹੋਏ। ਪ੍ਰਤਿਕਰਮ ਵਿਚ ਮੁਸਲਮਾਨਾਂ ਨੇ ਹਿੰਦੂਆਂ ਵਿਰੁਧ ਜ਼ੇਹਾਦ ਆਰੰਭ ਕਰ ਦਿੱਤਾ। ਕੁਝ ਚਾਲਾਕ ਮੁਸਲਮਾਨਾਂ ਨੇ ਵਿਦਰੋਹ ਨੂੰ ਇਸਲਾਮੀ ਬਾਦਸ਼ਾਹਤ ਨੂੰ ਮੁੜ ਤੋਂ ਸਥਾਪਿਤ ਕਰਨ ਲਈ ਵਰਤਣਾ ਚਾਹਿਆ। ਬਰੇਲੀ, ਬਿਜਨੌਰ, ਮੁਰਾਦਾਬਾਦ ਅਤੇ ਹੋਰ ਅਨੇਕਾਂ ਥਾਵਾਂ ਵਿਚ ਹੈਦਰੀ ਝੰਡਾ ਲਹਿਰਾਇਆ ਗਿਆ—ਜ਼ੇਹਾਦੀਆਂ ਨੇ ਹਿੰਦੂਆਂ ਨੂੰ ਲੁਟਿਆ ਤੇ ਕਤਲ ਕੀਤਾ। ਇੰਝ ਮੁਸਲਮਾਨਾਂ ਤੇ ਹਿੰਦੂਆਂ ਵਿਚ ਹੋਰ ਪਾੜਾ ਪੈ ਗਿਆ। ਕਈ ਜਗ੍ਹਾ ਹਿੰਦੂਆਂ ਨੇ ਅੰਗ੍ਰੇਜ਼ੀ ਸਰਕਾਰ ਨੂੰ ਰਖਿਆ ਲਈ ਬੇਨਤੀਆਂ ਕੀਤੀਆਂ ਅਤੇ ਬ੍ਰਿਟਿਸ਼ ਹਕੂਮਤ ਦੀ ਜਿੱਤ ਲਈ ਅਰਦਾਸਾਂ ਕੀਤੀਆਂ।

ਇਉਂ 1857 ਦੇ ਵਿਦਰੋਹ ਨੂੰ ਗਹੁ ਨਾਲ ਵਾਚਣ ਤੋਂ ਪਤਾ ਲਗਦਾ ਹੈ ਕਿ ਹਰ ਕੋਈ ਆਪਣੇ ਹੀ ਹਿੱਤਾਂ ਲਈ ਲੜ ਰਿਹਾ ਸੀ, ਦੇਸ਼ ਦੀ ਤਾਂ ਕਿਸੇ ਨੂੰ ਵੀ ਚਿੰਤਾ ਨਹੀਂ ਸੀ। ਵਿਦਰੋਹੀਆਂ ਦਾ ਸਰਦਾਰ ਮੁਗਲ-ਰਾਜਾ (ਬਹਾਦਰਸ਼ਾਹ), ਰਾਣੀਆਂ, ਸ਼ਹਿਜ਼ਾਦੇ ਅਤੇ ਵਿਦਰੋਹ ਦੇ ਹੋਰ 'ਲੀਡਰ'—ਸਭ ਨੂੰ ਆਪਣੇ ਹਿੱਤਾਂ ਅਥਵਾ ਸਵਾਰਥਾਂ ਦੀ ਪਈ ਹੋਈ ਸੀ। ਅਵਧ ਦੇ ਸਿਪਾਹੀ ਆਪਣੇ ਰਾਜ ਨੂੰ ਸਥਾਪਿਤ ਕਰਨ ਲਈ ਲੜੇ, ਨਾਨਾ ਸਾਹਿਬ ਤੇ ਰਾਣੀ ਝਾਂਸੀ ਨੇ ਆਪਣੇ ਹੀ ਹੱਕਾਂ ਨੂੰ ਮੋਹਰੇ ਰਖਿਆ। ਇਨ੍ਹਾਂ ਤੋਂ ਸਿਵਾ ਕਈ ਛੋਟੇ-ਮੋਟੇ 'ਉਦਮੀ ਬੰਦਿਆਂ' ਜਿਨ੍ਹਾਂ ਅੰਦਰ ਦੇਸ਼-ਭਗਤੀ ਦੀ ਭਾਵਨਾ ਨਾਮ-ਮਾਤਰ ਵੀ ਨਹੀਂ ਸੀ, ਨੇ ਵਿਦਰੋਹ ਨੂੰ ਨਿਜੀ ਪ੍ਰਾਪਤੀਆਂ ਲਈ ਇਕ ਸੁਨਹਿਰੀ ਮੌਕੇ ਵਜੋਂ ਵਰਤਿਆ। ਖਾਨ ਬਹਾਦਰ ਖਾਨ ਰੁਹੇਲਖੰਡ ਨਾਇਬ ਨਿਜ਼ਾਮ (ਵਾਈਸਰਾਏ) ਬਣ ਬੈਠਾ। ਸਹਾਰਨਪੁਰ ਦੇ ਬਣਜਾਰਿਆਂ ਆਪਣਾ ਰਾਜਾ ਚੁਣ ਕੇ ਸਥਾਨਕ ਪ੍ਰਸ਼ਾਸਨ ਸੰਭਾਲਿਆ। ਵੱਖ ਵੱਖ ਥਾਵਾਂ ਤੇ ਗੁੱਜਰਾਂ ਦੇ ਕਈ 'ਰਾਜੇ' ਸਨ। ਉਨ੍ਹਾਂ ਨੇ ਫਤਵਾ (Fatva) ਨੂੰ ਆਪਣਾ ਰਾਜਾ ਚੁਣ ਲਿਆ। ਮਥੁਰਾ ਦੇ ਜ਼ਿਲੇ ਵਿਚ ਇਕ ਦੇਵੀ ਸਿੰਘ ਨਾਮ ਦਾ 14 ਪਿੰਡਾਂ ਦਾ ਰਾਜਾ ਬਣ ਬੈਠਾ। ਇਸ ਤਰ੍ਹਾਂ ਇਕ ਡਾਕੂ ਮਹਿਪਾਜੀ ਵਾਦੀ ਅਤੇ ਇਕ ਮਰਾਠਾ ਬ੍ਰਾਹਮਣ ਬੇਲਸਾਰੇ-ਧਨ-ਸੰਪਤੀ ਦੀ ਪ੍ਰਾਪਤੀ ਲਈ ਵਿਦਰੋਹੀਆਂ ਨਾਲ ਰਲ ਗਏ।

ਵਿਦਰੋਹੀ ਸਿਪਾਹੀ ਤੇ ਉਨ੍ਹਾਂ ਦੇ ਨੇਤਾ ਵਿਦਰੋਹ ਦੀ ਅੱਗ ਨੂੰ ਸਾਰੇ ਦੇਸ਼ ਵਿਚ ਨਾ ਫੈਲਾ ਸਕੇ, ਸਗੋਂ ਵਿਦਰੋਹ ਯੂ: ਪੀ: ਦੇ ਕੁਝ ਕੁ ਇਲਾਕਿਆਂ ਅਤੇ ਦਿੱਲੀ ਤੇ ਦਿੱਲੀ ਦੇ ਨੇੜਲੇ ਇਲਾਕਿਆਂ ਤੱਕ ਹੀ ਸੀਮਿਤ ਰਿਹਾ। ਪੰਜਾਬ, ਬੰਗਾਲ, ਮਦਰਾਸ, ਮਹਾਰਾਸ਼ਟਰ, ਗੁਜਰਾਤ, ਸਿੰਧ, ਰਾਜਸਥਾਨ, ਜੰਮੂ ਤੇ ਕਸ਼ਮੀਰ ਦੇ ਲੋਕਾਂ ਨੇ ਇਸ ਵਿਦਰੋਹ ਵਿਚ ਹਿੱਸਾ ਨਾ ਲਿਆ, ਕਿਉਂਕਿ ਉਨ੍ਹਾਂ ਨੂੰ ਵਿਦਰੋਹੀਆਂ ਦੇ 'ਮਨੋਰਥਾਂ' ਬਾਰੇ ਸ਼ੰਕੇ ਸਨ। ਇਹ ਬਗਾਵਤ ਤਾਂ ਪੂਰੀ ਫੌਜ ਵਿਚ ਵੀ ਨਾ ਫੈਲ ਸਕੀ, ਸਗੋਂ ਫੌਜ ਦੇ ਇਕ ਹਿੱਸੇ 'ਬੰਗਾਲ ਆਰਮੀ' ਦੇ ਕੁਝ ਸਿਪਾਹੀਆਂ ਨੇ ਹੀ ਬਗਾਵਤ ਕੀਤੀ ਸੀ। ਬੰਗਾਲ ਆਰਮੀ ਦੇ ਬਾਕੀ ਫੌਜੀ ਤਾਂ ਸਗੋਂ ਅੰਗ੍ਰੇਜ਼ਾਂ ਵਲੋਂ ਵਿਦਰੋਹੀਆਂ ਨਾਲ ਲੜੇ ਸਨ। ਮਦਰਾਸ ਆਰਮੀ ਤੇ ਬੰਬਈ ਆਰਮੀ ਬਿਲਕੁਲ ਸ਼ਾਂਤ ਰਹੀਆਂ ਤੇ ਅੰਗ੍ਰੇਜ਼ ਸਰਕਾਰ ਦੀਆਂ ਵਫ਼ਾਦਾਰ

ਰਹੀਆਂ।

ਵਿਦਰੋਹ ਨੂੰ ਚਲਾਉਣ ਵਾਲੇ ਪੂਰਬੀਏ ਸਿਪਾਹੀਆਂ ਉਤੇ ਦੂਜੇ ਪ੍ਰਾਂਤਾਂ ਦੇ ਲੋਕ ਭਲਾ ਵਿਸ਼ਵਾਸ ਵੀ ਕਿਵੇਂ ਕਰ ਸਕਦੇ ਸਨ? ਇਨ੍ਹਾਂ ਪੂਰਬੀਆਂ ਨੇ ਹੀ ਤਾਂ ਮਹਾਰਾਸ਼ਟਰ, ਰਾਜਸਥਾਨ, ਆਸਾਮ ਉਤੇ ਅੰਗ੍ਰੇਜ਼ੀ ਹਕੂਮਤ ਦੀ ਸਥਾਪਤੀ ਵਿਚ ਅੰਗ੍ਰੇਜ਼ਾਂ ਦਾ ਸਾਥ ਦਿਤਾ ਸੀ। ਇਹ ਅੰਗ੍ਰੇਜ਼ਾਂ ਦੇ ਹਥ-ਠੋਕੇ ਬਣੇ ਅਤੇ ਗੋਰਖਿਆਂ, ਪਠਾਣਾ ਤੇ ਸਿੱਖਾਂ ਨੂੰ ਅੰਗ੍ਰੇਜ਼ਾਂ ਦੀ ਹਕੂਮਤ ਦੇ ਅਧੀਨ ਕਰਨ ਵਿਚ ਸਹਾਈ ਹੋਏ। ਅਜਿਹੇ ਦੇਸ਼-ਧ੍ਰੋਹੀਆਂ ਅੰਦਰ ਦੇਸ਼-ਪ੍ਰੇਮ ਦੀ ਭਾਵਨਾ ਦਾ ਇਕ ਦਮ ਪੈਦਾ ਹੋ ਜਾਣਾ ਇਕ ਨਾਮੁਮਕਿਨ ਗੱਲ ਸੀ। ਅਸਲ ਵਿਚ ਇਨ੍ਹਾਂ ਨੇ ਦੇਸ਼-ਪ੍ਰੇਮ ਕਰਕੇ ਵਿਦਰੋਹ ਨਹੀਂ ਸੀ ਕੀਤਾ ਸਗੋਂ ਧਰਮ-ਭਾਵਨਾ ਕਰਕੇ ਕੀਤਾ ਸੀ।

ਜਿਵੇਂ ਪਹਿਲਾਂ ਦਸਿਆ ਜਾ ਚੁਕਾ ਹੈ ਕਿ ਇਹ ਪੂਰਬੀਏ ਸਿਪਾਹੀ 1845-46 ਤੇ 1848-49 ਦੀਆਂ ਅੰਗ੍ਰੇਜ਼-ਸਿੱਖ ਲੜਾਈਆਂ ਵਿਚ ਅੰਗ੍ਰੇਜ਼ਾਂ ਵਲੋਂ ਸਿੱਖਾਂ ਨਾਲ ਲੜੇ ਸਨ। ਤੇਜ ਸਿੰਘ ਅਤੇ ਲਾਲ ਸਿੰਘ ਵੀ ਪੂਰਬੀਏ ਹੀ ਸਨ, ਜਿੰਨ੍ਹਾਂ ਨੇ ਅੰਗ੍ਰੇਜ਼ਾਂ ਨਾਲ ਗੁਪਤ ਇਕਰਾਰਨਾਮੇ ਕਰ ਅੰਗ੍ਰੇਜ਼-ਸਿੱਖ ਲੜਾਈਆਂ ਵਿਚ ਸਿੱਖਾਂ ਨਾਲ ਵਿਸ਼ਵਾਸ਼ਘਾਤ ਕੀਤਾ ਸੀ। ਯਾਦ ਰੱਖਣਾ ਚਾਹੀਦਾ ਹੈ ਕਿ ਤੇਜ ਸਿੰਘ ਉਸ ਸਮੇਂ ਸਿੱਖ ਫੌਜਾਂ ਦਾ ਕਮਾਂਡਰ-ਇਨ-ਚੀਫ਼ ਸੀ ਅਤੇ ਲਾਲ ਸਿੰਘ ਸਿੱਖ ਰਾਜ ਦਾ ਪ੍ਰਧਾਨ ਮੰਤਰੀ ਸੀ। ਇਸ ਤੋਂ ਇਲਾਵਾ, 1857 ਵਿਚ ਜਦੋਂ ਕਿ ਵਿਦਰੋਹ ਛਿੜਿਆ, ਅੰਗ੍ਰੇਜ਼ ਆਮ ਤੌਰ ਤੇ ਪੂਰਬੀ-ਰਜਮੈਂਟਾਂ ਅਤੇ ਪੂਰਬੀਏ ਸਿਵਲ ਅਫ਼ਸਰਾਂ ਦੀ ਸਹਾਇਤਾ ਨਾਲ ਹੀ ਪੰਜਾਬ ਵਿਚ ਰਾਜ ਚਲਾ ਰਹੇ ਸਨ। ਫਿਰ ਮੁਸਲਮਾਨਾਂ ਦੇ 'ਇਕ ਹਿੱਸੇ ਵਲੋਂ' ਵਿਦਰੋਹ ਨੂੰ ਮੁੜ ਕੇ ਮੁਗ਼ਲ ਰਾਜ ਦੀ ਕਾਇਮੀ ਲਈ ਵਰਤਿਆ ਜਾਵੇ, ਇਸ ਗੱਲ ਨੂੰ ਵੀ ਸਿੱਖ ਸਹਾਰ ਨਹੀਂ ਸਕਦੇ ਸਨ। ਸਿੱਖਾਂ ਨੇ ਸਤਾਰਵੀਂ ਤੇ ਅਠਾਰਵੀਂ ਸਦੀ ਵਿਚ ਤਕੜਾ ਸੰਘਰਸ਼ ਕਰਕੇ ਅਤੇ ਬੇਅੰਤ ਸ਼ਹੀਦੀਆਂ ਪਾ ਕੇ ਤਾਂ ਮੁਗ਼ਲ ਰਾਜ ਨੂੰ ਖਤਮ ਕੀਤਾ ਸੀ, ਸਿੱਖ ਅਜਿਹੇ ਰਾਜ ਦੀ ਮੁੜ ਸਥਾਪਤੀ ਵਿਚ ਹਿੱਸਾ ਕਿਵੇਂ ਪਾ ਸਕਦੇ ਸਨ?

ਸੋ ਅੰਤ ਵਿਚ ਅਸੀਂ ਇਹ ਕਹਿ ਸਕਦੇ ਹਾਂ ਕਿ ਸਿੱਖਾਂ ਅਤੇ ਭਾਰਤ ਦੇ ਹੋਰ ਲਗਪਗ 80% ਲੋਕਾਂ ਨੇ 1857 ਦੇ ਵਿਦਰੋਹ ਵਿਚ ਹਿੱਸਾ ਨਹੀਂ ਸੀ ਲਿਆ ਕਿਉਂਕਿ :—

(1) ਵਿਦਰੋਹੀ ਫੌਜੀ ਤੇ ਸਿਪਾਹੀ ਦੇਸ਼ ਦੀ ਆਜ਼ਾਦੀ ਲਈ ਨਹੀਂ ਸਨ ਲੜੇ ਸਗੋਂ ਆਪਣੇ ਆਪਣੇ ਸਵਾਰਥਾਂ ਲਈ ਲੜੇ ਸਨ। ਇਸ ਸੰਬੰਧ ਵਿਚ ਪ੍ਰਸਿੱਧ ਇਤਿਹਾਸ-ਕਾਰ ਸਰ ਜਾਦੂਨਾਥ ਸਰਕਾਰ ਦੀ ਰਾਏ ਵਿਸ਼ੇਸ਼ ਧਿਆਨ ਮੰਗਦੀ ਹੈ। ਉਹ ਲਿਖਦਾ ਹੈ—

'The Sepoy Mutiny was not a fight for freedom. It was not a rising of the people for political self-determination, but a conspiracy of mercenary soldiers (only of the North Indian army) to prevent the cunning destruction of their religion by defiling their bodies with pig's lard and cow's fat which were used in lubricating the paper parcels of

cartridges............

'.........A number of dispossessed dynasts, both Hindu and Muslim, exploited the well-founded caste-suspicions of the sepoys and made these simple folk their cats-paw in a gamble for recovering their thrones. The last scions of the Delbi Mughals or the Oudh Nawabs and the Peshwa, can by no ingenuity be called fighter for Indian freedom'.

(Sir Jadunath Sarkar, Hindustan Standard, Puja Annual, 1956, P 22)

ਮੌਲਾਨਾ ਅਬਦੁਲ ਕਲਾਮ ਆਜ਼ਾਦ ਨੇ ਵੀ ਇਸੇ ਤਰ੍ਹਾਂ ਦੇ ਖਿਆਲ ਪਰਗਟ ਕੀਤੇ ਹਨ। ਉਹ ਕਹਿੰਦੇ ਹਨ :—

'In the light of available evidence, we are forced to the conclusion that the uprising of 1857 was not the result of careful planning not were there any master-minds behind it.'

ਅਤੇ :—

'As I read about the events of 1857, I am forced to the conclusion that the Indian national character had sunk very low. The leaders of the revolt could never agree. They were mutually jealous and continually intrigued against one another.........In fact these personal jealousies and intrigues were largely responsible for the Indian defeat.[2]

(Surendra Nath Sen, Eighteen Fifty-Seven, Publication Division Govt. of India, New Delhi, 1957)

(2) ਪੂਰਬੀਏ ਸਿੱਪਾਹੀ ਜਿਨਾਂ ਨੇ ਵਿਦਰੋਹ ਆਰੰਭ ਕੀਤਾ ਸੀ ਸ਼ੱਕੀ ਕਿਰਦਾਰ ਦੇ ਮਾਲਕ ਸਨ। ਕੁਝ ਸਮਾਂ ਪਹਿਲਾਂ ਹੀ ਉਹਨਾਂ ਦੀ ਸਹਾਇਤਾ ਨਾਲ ਅੰਗਰੇਜ਼ ਸਿੱਖਾਂ, ਗੋਰਖਿਆਂ, ਮਰਹੱਟਿਆਂ ਪਠਾਣਾਂ ਤੇ ਆਸਾਮ-ਵਾਸੀਆਂ ਉਤੇ ਹਕੂਮਤ ਕਰਨ ਵਿਚ ਸਫਲ ਹੋਏ ਸਨ। ਉਨ੍ਹਾਂ ਦਾ ਸਾਥ ਕੌਣ ਦਿੰਦਾ ?

(3) ਕੁਝ ਵਿਦਰੋਹੀ ਮੁਸਲਮਾਨ ਮੁੜਕੇ ਸਾਰੇ ਦੇਸ਼ ਵਿਚ ਮੁਗਲ ਹਕੂਮਤ ਕਾਇਮ ਕਰਨਾ ਚਾਹੁੰਦੇ ਸਨ। ਇਸ ਦੇਸ਼ ਦੇ ਲੋਕੀਂ ਬੀਤੇ ਸਮਿਆਂ ਵਿਚ ਮੁਗਲ ਅਤਿਆਚਾਰਾਂ ਦਾ ਸੁਆਦ ਚਖ ਚੁਕੇ ਸਨ। ਉਹ ਮੁੜਕੇ ਮੁਗਲਰਾਜ ਦੀ ਸਥਾਪਤੀ ਨਹੀਂ ਸਨ ਚਾਹੁਦੇ। ਸਿੱਖਾਂ ਨੇ ਤਾਂ ਜਾਨਾਂ ਵਾਰ ਕੇ ਮੁਗਲ-ਰਾਜ ਖਤਮ ਕੀਤਾ ਸੀ। ਉਹ ਮੁਗਲ ਰਾਜ ਦੀ ਪੁਨਰ-ਸਥਾਪਤੀ ਦੇ ਖਿਆਲ ਨਾਲ ਹੀ ਨਫਰਤ ਕਰਦੇ ਸਨ।

(4) ਵਿਦਰੋਹੀ ਸਿਪਾਹੀ ਕਰਕੇ ਹੀ ਦਿਲੀ ਵਿਚ ਲੁਟਮਾਰ ਤੇ ਸਾੜ-ਫੂਕ ਦੀਆਂ ਘਟਨਾਵਾਂ ਹੋਈਆਂ। ਹਿੰਦੂਆਂ ਅਤੇ ਮੁਸਲਮਾਨਾਂ ਵਿਚ ਫਸਾਦ ਹੋਏ, ਜੋ ਮਗਰੋਂ ਯੂ: ਪੀ: ਦੇ ਹੋਰਨਾਂ ਹਿਸਿਆਂ ਵਿਚ ਵੀ ਫੈਲ ਗਏ। ਅਜਿਹਾ ਵਿਦਰੋਹ ਜਿਸਨੇ ਹਿੰਦੂਆਂ ਮੁਸਲਮਾਨਾਂ ਨੂੰ ਵੀ ਆਪਸ ਵਿਚ ਲੜਾਇਆਂ, ਉਸ ਵਿਚ ਸਿੱਖ ਕਿਵੇਂ ਸ਼ਾਮਲ ਹੋ ਸਕਦੇ ਸਨ ?

# ★ ਅਗਸਤ ਦੀ ਪੰਦਰਾਂ ★

## —ਯਾਦ ਦੀ ਤਖਤੀ ਤੋਂ—ਇਤਿਹਾਸ ਦੇ ਪੰਨਿਆਂ ਵਿਚੋਂ

ਪ੍ਰਿੰ: ਸਤਿਬੀਰ ਸਿੰਘ

ਜਦ ਵੀ ਅਗਸਤ ਦੀ ਪੰਦਰਾਂ ਆਉਂਦੀ ਹੈ, ਆਪਣੇ ਨਾਲ ਯਾਦਾਂ ਦਾ ਹਜੂਮ ਲੈ ਕੇ ਆਉਂਦੀ ਹੈ। ਕਈ ਯਾਦਾਂ ਇਤਿਹਾਸ ਦੇ ਪੰਨਿਆਂ ਉੱਤੇ ਉਕਰੀਆਂ ਪਈਆਂ ਹਨ ਅਤੇ ਕੁਝ ਅਜੇ ਸਵੇਰ ਦੀ ਤਰੇਲ ਵਾਂਗੂੰ ਤਾਜ਼ਾ ਹਨ। ਇਹ ਯਾਦ ਤਾਂ ਨਿੱਤ ਨਵੀਂ ਹੀ ਰਹੇਗੀ ਕਿ ਅਸਾਂ ਜਿਹਲਮ ਦੇ ਬਰੇਤੇ ਛੱਡੇ, ਗੁਰਦੁਆਰੇ ਦੇ ਖੂਹ ਦਾ ਠੰਢਾ ਪਾਣੀ ਛਡਿਆ, ਬਾਗ ਮਹੱਲਾਂ ਦੇ ਘਰ ਛੱਡੇ। ਵਰ੍ਹਦੀਆਂ ਗੋਲੀਆਂ, ਬਲਦੀਆਂ ਅੱਗਾਂ, ਤਕਬੀਰ ਤੇ ਅਲਾਹ-ਹੂ-ਅਕਬਰ ਦੇ ਗੂੰਜਦੇ ਨਾਅਰਿਆਂ ਅਤੇ ਚਲਦੇ ਛੁਰਿਆਂ ਵਿਚ, ਫ਼ੌਜੀਆਂ ਦੀ ਹਿਰਾਸਤ ਵਿਚ, ਬੰਦੂਕਾਂ ਦੀ ਛਾਂ ਹੇਠਾਂ ਸਾਹ ਘੁੱਟੀ, ਦੱਬੀ ਜ਼ਬਾਨੀ 'ਮੁੜ ਕਦੇ ਨਾ ਆਵਾਂਗੇ' ਆਖਦੇ 'ਅਟਾਰੀ' ਟੱਪਿਆ। ਜਦ ਤਕ ਸਾਹ ਹੈ ਉਹ ਸਮਾਂ ਕਦੇ ਭੁੱਲਣ ਨਹੀਂ ਲੱਗਾ ਪਰ ਕੁਝ ਯਾਦਾਂ ਐਸੀਆਂ ਹਨ ਜਿਨ੍ਹਾਂ ਨੂੰ ਯਾਦ ਦੀ ਤਖਤੀ ਦੀ ਥਾਂ ਇਤਿਹਾਸ ਦੇ ਪੰਨਿਆਂ ਵਿਚੋਂ ਢੂੰਡ ਕੱਢਣਾ ਪਵੇਗਾ। ਸਿਆਣਿਆਂ ਨੇ ਇਕ ਪੀੜ੍ਹੀ ਦੀ ਉਮਰ 20 ਕੁ ਸਾਲ ਮਿੱਥੀ ਹੈ। ਵੀਹ ਸਾਲਾਂ ਵਿਚ ਦੂਜੀ ਪੀੜ੍ਹੀ ਪਹਿਲੀ ਦੀ ਥਾਂ ਆਮ ਕਰਕੇ ਲੈ ਲੈਂਦੀ ਹੈ। 24 ਅਗਸਤ 1945 ਨੂੰ ਜਪਾਨੀਆਂ ਨੇ ਜਰਮਨੀਆਂ ਪਿਛੋਂ ਇਤਿਹਾਦੀਆਂ ਅੱਗੇ ਹਥਿਆਰ ਸੁੱਟ ਦਿੱਤੇ ਸਨ। ਉਸ ਘਟਨਾ ਨੂੰ ਪੂਰੇ 41 ਸਾਲ ਹੋ ਗਏ ਹਨ। ਸੋ ਅੱਜ ਦੀ ਸਿੱਖ ਪੀੜ੍ਹੀ ਨੂੰ ਅੱਜ ਦੇ ਦਿਨ ਕੁਝ ਤਲਖ ਯਾਦਾਂ ਸੁਣਾਣੀਆਂ ਹਨ ਤਾਂ ਕਿ ਇਹ ਉਹ ਭੁਲਾਂ ਨਾ ਕਰੇ ਜਿਨ੍ਹਾਂ ਕਰਕੇ ਕੌਮ ਨੇ ਪਿਛਲੇ ਤਿੰਨ ਦਹਾਕਿਆਂ ਵਿਚ ਠੋਕਰਾਂ ਖਾਧੀਆਂ ਅਤੇ ਖਾ ਰਹੀ ਹੈ।

ਅੱਠ ਮਈ 1945 ਨੂੰ ਜਰਮਨੀ ਨੇ ਹਥਿਆਰ ਸੁੱਟ ਦਿੱਤੇ। ਚਰਚਲ ਨੇ ਆਪਣੀ ਹਰ-ਦਿਲ-ਅਜ਼ੀਜ਼ੀ ਦਾ ਮੁੱਲ ਵੱਟਣ ਲਈ ਇੰਗਲੈਂਡ ਵਿਚ ਚੋਣਾਂ ਦਾ ਐਲਾਨ ਕਰ ਦਿਤਾ। ਪਰ ਜੁਲਾਈ ਨੂੰ ਆਮ ਚੋਣਾਂ ਵਿਚ ਇੰਗਲੈਂਡ ਦੇ ਲੋਕਾਂ ਨੇ ਚਰਚਲ ਨੂੰ ਥੱਕਿਆ ਤੇ ਨਿਰੋਲ ਜੰਗੀ ਆਗੂ ਜਾਣ ਕੇ ਵੋਟਾਂ ਨਾ ਪਾਈਆਂ ਤੇ ਹਕੂਮਤ ਦੀ ਵਾਗ ਡੋਰ ਲੇਬਰ ਪਾਰਟੀ ਦੇ ਆਗੂ ਐਟਲੀ ਨੂੰ ਦੇ ਦਿੱਤੀ। ਜਦ 6 ਅਗਸਤ 1945 ਨੂੰ ਹੀਰੋਸ਼ੀਮਾ ਅਤੇ ਫਿਰ 9 ਅਗਸਤ ਨੂੰ ਨਾਗਾਸਾਕੀ ਉੱਤੇ ਅਮਰੀਕਾ ਨੇ ਐਟਮ ਬੰਬ ਸੁਟਿਆ ਤਾਂ ਜਪਾਨੀਆਂ ਨੇ ਵੀ ਹਥਿਆਰ ਸੁੱਟਣ ਵਿਚ ਭਲ ਮਨਾਈ। ਹਿੰਦੁਸਤਾਨ ਵਿਚ 'ਹਿੰਦੋਸਤਾਨ ਛਡੋ' ਦੀ ਗੱਲ

ਜ਼ੋਰ ਪਕੜ ਗਈ । ਲੰਮੀ ਵੱਡੀ ਜੰਗ ਕਾਰਨ ਬਰਤਾਨੀਆਂ ਸਖਤ ਆਰਥਕ ਸੰਕਟ ਵਿਚ ਫਸ ਗਿਆ । ਐਟਲੀ ਨੇ ਜਿਥੇ ਆਪਣੀ ਆਰਥਿਕ ਪਾਲਿਸੀ ਦਾ ਐਲਾਨ ਕੀਤਾ ਉਥੇ ਰਾਜਨੀਤਕ ਨੀਤੀਆਂ ਦਾ ਵੀ ਵਿਸਥਾਰ ਦੱਸ ਦਿੱਤਾ । ਐਟਲੀ ਦੇ ਬਿਆਨਾਂ ਤੋਂ ਸਪੱਸ਼ਟ ਸੀ ਕਿ ਅੰਗਰੇਜ਼ ਹਿੰਦੁਸਤਾਨ ਛੱਡਣ ਲਈ ਤਿਆਰ ਹਨ, ਪਰ ਉਸ ਨੇ ਬੜੀ ਸੰਜੀਦਗੀ ਨਾਲ ਆਖਿਆ ਕਿ ਵੱਡੀ ਸਮੱਸਿਆ ਇਹ ਹੈ ਕਿ ਉਹ ਹਕੂਮਤ ਦੀ ਵਾਗ ਡੋਰ ਕਿਸ ਦੇ ਹਵਾਲੇ ਕਰਨ । ਕਾਂਗਰਸ ਨੇ ਉਸ ਖਿਆਲ ਨੂੰ ਮੁੜ ਦੁਹਰਾਇਆ ਕਿ ਅੰਗਰੇਜ਼ ਛੱਡ ਜਾਣ ਬਾਕੀ ਅਸੀਂ ਆਪੇ ਵਿਚ ਸੰਭਲ ਲਵਾਂਗੇ । ਪਰ ਮੁਹੰਮਦ ਅਲੀ ਜਿਨਾਹ ਨੇ ਸਪੱਸ਼ਟ ਅੱਖਰਾਂ ਵਿਚ ਕਿਹਾ ਕਿ ਅੰਗਰੇਜ਼ ਛੱਡਣ ਜ਼ਰੂਰ ਪਰ ਪਹਿਲਾਂ ਵੰਡ ਕਰਨ । ਕਵਿਟ ਇੰਡੀਆ ਦੀ ਥਾਂ ਉਸ ਨੇ ' 'ਡੀਵਾਈਡ ਐਂਡ ਕਵਿਟ" ਦਾ ਨਾਅਰਾ ਦਿੱਤਾ । 'ਇਥੋਂ ਤੱਕ ਉਸ ਕਹਿ ਦਿਤਾ ਕਿ ਜਾਂ ਤਾਂ ਹਿੰਦ ਦੀ ਵੰਡ ਕਰਾਵਾਂਗੇ ਜਾਂ ਇਸ ਨੂੰ ਤਬਾਹ ਬਰਬਾਦ । (**We shall have India divided or we shall have India destroyed**) । ਇਸੇ ਅਧਾਰ ਉਤੇ ਨਵੀਆਂ ਚੋਣਾਂ ਹੋਈਆਂ । ਸਿੱਖ ਦੋਹਿ ਪੁੜ ਚੱਕੀ ਵਿਚ ਲਿਤਾੜੇ ਜਾ ਰਹੇ ਸਨ । ਉਨ੍ਹਾਂ ਦੇ ਆਗੂਆਂ ਨੂੰ ਸੁਝ ਹੀ ਨਹੀਂ ਸੀ ਰਿਹਾ ਕਿ ਕੀ ਹੋ ਰਿਹਾ ਹੈ । ਲੰਮੀ ਨਦਰ ਨਾ ਹੋਣ ਕਾਰਨ ਕੋਈ ਠੋਸ ਗੱਲ ਆਖ ਨਾ ਸਕੇ ਤੇ ਨਾ ਹੀ ਦੂਜਿਆਂ ਤਕ ਦਰਸਾ ਸਕੇ । ਇਤਨਾ ਜ਼ਰੂਰ ਆਖਦੇ ਰਹੇ ਕਿ ਸਿੱਖ ਹਿੰਦੁਸਤਾਨ ਵਿਚ ਵੱਸਦੀ ਤੀਸਰੀ ਕੌਮ ਹਨ । ਚੋਣਾਂ ਹੋਈਆਂ, ਕਾਂਗਰਸ ਨਾਲ ਸਮਝੌਤਾ ਕਰਕੇ ਕੁਝ ਸੀਟਾਂ ਛੱਡ ਦਿੱਤੀਆਂ ਗਈਆਂ । ਸ਼ਰੋਮਣੀ ਅਕਾਲੀ ਦਲ ਨੇ 32 ਵਿਚੋਂ 23 ਜਿੱਤ ਲਈਆਂ । ਤੀਜੀ ਕੌਮ ਦੀ ਗੱਲ ਅੰਗਰੇਜ਼ਾਂ ਮੰਨ ਲਈ ਪਰ ਇਹ ਤੀਜੀ ਕੌਮ ਚਾਹੁੰਦੀ ਕੀ ਸੀ, ਆਗੂ ਪ੍ਰਗਟਾਅ ਨਾ ਸਕੇ । ਜੋ ਕੁਝ ਦਰਸਾ ਸਕੇ ਤਾਂ ਉਸ ਉਤੇ ਟਿਕ ਨਾ ਸਕੇ । ਰੋਜ਼ ਨਵੀਂ ਗੱਲ, ਨਵੇਂ ਚੜ੍ਹਦੇ ਸੂਰਜ ਨਵੀਂ ਸਕੀਮ ਤੇ ਹਰ ਦਿਹਾੜੇ ਨਵਾਂ ਪੈਂਤੜਾ । ਗੁਰੂ ਗੋਬਿੰਦ ਸਿੰਘ ਆਪਣੇ ਆਖਰੀ ਹੁਕਮਾਂ 'ਵਿਚ ਪੰਥ ਨੂੰ ਆਖ ਗਏ ਸਨ ਕਿ "ਸਿਆਸਤ ਪੜ੍ਹਨੀ" ਪਰ ਬਦਕਿਸਮਤੀ ਨੂੰ ਕਿਸੇ ਆਗੂ ਨੇ ਸਿਆਸਤ ਨਾ ਪੜ੍ਹੀ । ਸਿੱਖ ਆਗੂਆਂ ਦੀ ਸਿਆਸਤ ਸ਼ਰੋਮਣੀ ਕਮੇਟੀ ਦੇ ਦੁਆਲੇ ਜਾਂ ਵੱਧ ਤੋਂ ਵੱਧ ਅਸੈਂਬਲੀ ਦੀ ਮੈਂਬਰੀ ਦੁਆਲ ਘੁੰਮਦੀ ਹੈ । ਚਾਤਰ ਆਪਣੀਆਂ ਨਵੀਆਂ ਚਾਲਾਂ ਖੇਡ ਰਹੇ ਸਨ ਪਰ ਸਾਡੇ ਆਗੂ ਅਜ ਸਟੈਂਡ ਬਣਾਉਣ ਉਤੇ ਹੀ ਲੱਗੇ ਹੋਏ ਸਨ । 1946 ਦੇ ਸਾਲ ਵਿਚ ਕਈ ਸਕੀਮਾਂ ਬਣੀਆਂ ਤੇ ਕਈ ਢਠੀਆਂ । ਜਿਸ ਵਾਤਾ-ਵਰਨ ਦੇ ਬਣਾਉਣ ਅਤੇ ਆਤਮ ਨਿਰਨੇ ਦੀ ਗੱਲ ਅੱਜ ਫਿਰ 40 ਸਾਲਾਂ ਉਪਰੰਤ ਚਲਾਈ ਗਈ ਹੈ, ਉਹ ਆਗੂ ਉਸ ਸਮੇਂ ਹੀ ਲੈ ਸਕਦੇ ਸਨ ਕੇਵਲ ਦ੍ਰਿੜ੍ਹ ਇਰਾਦੇ ਨਾਲ ਵਿਚਾਰ ਪੇਸ਼ ਕਰਨ ਦੀ ਜ਼ਰੂਰਤ ਸੀ । ਅਸੀਂ ਕਿਸ ਉੱਚੀ ਸਿਆਸੀ ਥਾਂ ਤੋਂ ਡਿੱਗੇ ਹਾਂ ਇਸ ਦਾ ਅਨੁਮਾਨ ਇਸੇ ਗੱਲ ਤੋਂ ਲਗਾਇਆ ਜਾ ਸਕਦਾ ਹੈ ਕਿ ਇੰਗਲੈਂਡ ਵਿਚ ਗੱਲਬਾਤ ਕਰਨ ਲਈ ਤਿੰਨ ਨੁਮਾਇੰਦੇ ਲੇਬਰ ਸਰਕਾਰ ਨੇ ਬੁਲਾਏ । ਜਵਾਹਰ ਲਾਲ, ਜਿਨਾਹ ਅਤੇ ਬਲਦੇਵ ਸਿੰਘ । ਪਰ ਸਿੱਖਾਂ ਦੀ ਬਦਕਿਸਮਤੀ ਨੂੰ ਸਰਦਾਰ ਬਲਦੇਵ ਸਿੰਘ, ਜਵਾਹਰ ਲਾਲ ਨੂੰ ਹੀ ਆਪਣਾ ਲੀਡਰ ਕਹਿਣ ਲੱਗ ਪਿਆ ਅਤੇ ਐਟਲੀ ਨੇ ਵੀ ਕਹਿ ਦਿੱਤਾ ਕਿ ਜਦ

ਸਿੱਖਾਂ ਦਾ ਨੁਮਾਇੰਦਾ ਆਪਣੀ ਵੱਖ ਹੋਂਦ ਹੀ ਨਹੀਂ ਮੰਨਦਾ ਤਾਂ ਨੁਮਾਇੰਦਗੀ ਦੇਣ ਦਾ ਸਵਾਲ ਹੀ ਨਹੀਂ ਉਠਦਾ। ਇਸ ਗੱਲ ਨੂੰ ਐਟਲੀ ਨੇ ਆਪਣੀ ਆਤਮ ਕਹਾਣੀ 'ਇਹ ਜਿਵੇਂ ਹੋਇਆ' (ਐਜ਼ ਇਟ ਹੈਪਿੰਡ) ਵਿਚ ਲਿਖਿਆ। ਉਸ ਨੇ ਇਹ ਵੀ ਲਿਖਿਆ ਕਿ ਸਿੱਖਾਂ ਦੀ ਲੀਡਰਸ਼ਿਪ ਉੱਚ-ਪੱਧਰ ਦੀ ਨਾ ਹੋਣ ਕਾਰਨ ਕੌਮ ਦਾ ਕੁਝ ਸਵਾਰ ਨਾ ਸਕੀ।

ਕੇਂਦਰ ਵਿਚ ਸਾਂਝੀ ਸਰਕਾਰ ਦੇ ਫਾਈਨਾਂਸ ਮਨਿਸਟਰ ਲਿਆਕਤ ਅਲੀ ਖਾਂ ਨੇ ਸਰਦਾਰ ਪਟੇਲ ਨੂੰ ਦਿਨੇ ਹੀ ਤਾਰੇ ਵਿਖਾ ਦਿਤੇ ਅਤੇ ਮੌਲਾਨਾ ਅਬੁਲ ਕਲਾਮ ਅਜ਼ਾਦ ਦੀ ਪੁਸਤਕ "ਇੰਡੀਆ ਵਿਨਜ਼ ਫਰੀਡਮ" ਦੇ ਲਿਖੇ ਅਨੁਸਾਰ ਸਭ ਤੋਂ ਪਹਿਲਾਂ ਸਰਦਾਰ ਪਟੇਲ ਨੇ ਹੀ ਪਾਕਿਸਤਾਨ ਮੰਨਿਆ। ਲਾਰਡ ਮਾਊਂਟਬੇਟਨ ਦੀਆਂ ਕੋਸ਼ਸ਼ਾਂ ਸਦਕਾ ਜਵਾਹਰ ਲਾਲ ਵੀ ਹਿੰਦੁਸਤਾਨ ਦੀ ਵੰਡ ਮੰਨ ਗਿਆ ਅਤੇ ਪਾਕਿਸਤਾਨ ਵਜੂਦ ਵਿਚ ਆਇਆ। ਗਾਂਧੀ ਨੂੰ ਕੇਵਲ ਦੱਸਿਆ ਹੀ ਗਿਆ, ਪੁਛਿਆ ਕਿਸੇ ਨਾ। ਵੰਡ ਮੰਨਣ ਉਤੇ ਜਵਾਹਰ-ਜਿਨਾਹ ਅਤੇ ਬਲਦੇਵ ਸਿੰਘ ਨੇ ਆਪਣੀਆਂ ਤਕਰੀਰਾਂ ਬਰਾਡਕਾਸਟ ਕੀਤੀਆਂ। ਪੰਡਤ ਜਵਾਹਰ ਲਾਲ ਨੇ ਤਕਰੀਰ ਦੇ ਅੰਤ ਵਿਚ "ਜੈ ਹਿੰਦ" ਤੇ ਜਿਨਾਹ ਨੇ ਪੂਰੇ ਜ਼ੋਰ ਨਾਲ "ਪਾਕਿਸਤਾਨ, ਜ਼ਿੰਦਾਬਾਦ ਕਿਹਾ। ਜਦ ਬਲਦੇਵ ਸਿੰਘ ਦੀ ਤਕਰੀਰ ਸਮਾਪਤ ਹੋਈ ਤਾਂ ਉਸ ਨੇ ਕੋਈ ਨਾਅਰਾ ਫਤਿਹ ਜਾਂ ਜੈ ਨਾ ਬੁਲਾਈ। ਇਸ ਤੋਂ ਸਪੱਸ਼ਟ ਸੀ ਕਿ ਸਿਆਸੀ ਤੌਰ ਤੇ ਸਿੱਖਾਂ ਨੂੰ ਕੁਝ ਨਹੀਂ ਸੀ ਮਿਲਿਆ। ਇਕ ਨੇ ਹਿੰਦ ਦੀ ਜੈ ਬੋਲੀ ਤੇ ਦੂਸਰੇ ਨੇ ਪਾਕਿਸਤਾਨ ਦੀ ਸਦਾ ਸਲਾਮਤੀ ਚਾਹੀ। ਸਿੱਖ ਲਈ ਵੱਡਾ ਸਵਾਲੀਆ ਨਿਸ਼ਾਨ ਇਹ ਸੀ ਕਿ ਉਹ ਕਿਸਦੀ ਜੈ ਕਰੇ ਤੇ ਕਿਸ ਨੂੰ ਜ਼ਿੰਦਾਬਾਦ ਆਖੇ। ਤੀਜੀ ਕੌਮ ਰੁਲ ਗਈ। ਇਸ ਨੂੰ ਸੱਚੀ ਮੁੱਚੀ ਖੂਨ ਦਾ ਦਰਿਆ ਤਰਨਾ ਪਿਆ।

ਇਹ ਸੀ ਵੰਡ ਸਮੇਂ ਸਾਡੀ ਸਿਆਸੀ ਹੋਂਦ ਦੀ ਅਵਸਥਾ। ਕੌਮ ਸਭ ਕੁਝ ਉਹ ਲੈ ਸਕਦੀ ਸੀ ਜਿਸ ਦੀ ਥੁੜ੍ਹ ਹੁਣ ਮਹਿਸੂਸ ਕਰਦੀ ਹੈ ਪਰ ਆਗੂਆਂ ਨੇ ਦੂਰ ਨਜ਼ਰ ਨਾਲ ਨਾ ਵੇਖ ਹੋਂਦ ਹੀ ਖਤਰੇ ਵਿਚ ਪਾ ਲਈ। ਸਾਡੀ ਸਿਆਸੀ ਸੂਝ ਦੀ ਅਣਹੋਂਦ ਦਾ ਨਕਸ਼ਾ ਲੇਖਕਾਂ, ਡਾਇਰੀ ਲਿਖਣ ਵਾਲਿਆਂ ਤੇ ਆਗੂਆਂ ਨੇ ਖੂਬ ਖਿਚਿਆ ਹੈ। ਕੈਂਬਲ ਜਾਹਨਸਨ ਜੋ ਲਾਰਡ ਮਾਊਂਟਬੇਟਨ ਦਾ ਪਰਸਨਲ ਸਕੱਤਰ ਸੀ ਨੇ ਆਪਣੀ ਪੁਸਤਕ "ਮਿਸ਼ਨ ਵਿਦ ਮਾਊਂਟ-ਬੇਟਨ" ਵਿਚ ਨਿਝੱਕ ਹੋ ਕੇ ਲਿਖਿਆ ਹੈ ਕਿ "ਸਿੱਖ ਆਗੂ ਇਹ ਨਾ ਦੱਸ ਸਕੇ ਕਿ ਉਹ ਚਾਹੁੰਦੇ ਕੀ ਹਨ ? ਉਹ ਸਿਰਫ ਇਹ ਹੀ ਰੱਟ ਲਗਾ ਰਹੇ ਸਨ ਕਿ ਪਾਕਿਸਤਾਨ ਨਾ ਬਣਾਉ ਪਰ ਪਾਕਿਸਤਾਨ ਹਕੀਕਤ ਬਣ ਗਿਆ ਸੀ। **ਸੋ ਉਹ ਕੋਰੇ ਦਿਮਾਗਾਂ ਵਾਲੇ ਕੋਈ ਸੁਝਾਅ ਪੇਸ਼ ਹੀ ਨਾ ਕਰ ਸਕੇ**। ਬਹੁਤ ਘੱਟ ਲੋਕਾਂ ਨੂੰ ਪਤਾ ਹੈ ਕਿ ਸਰਦਾਰ ਬਲਦੇਵ ਸਿੰਘ ਨੇ ਅਕਾਲ ਚਲਾਣੇ ਤੋਂ ਕੁਝ ਚਿਰ ਪਹਿਲਾਂ ਸ਼ਿਮਲਾ ਕਲਬ ਵਿਚ ਲੈਕਚਰ ਕਰਦੇ ਦਸਿਆ ਸੀ ਕਿ ਅੰਗਰੇਜ਼ ਤੇ ਜਿਨਾਹ ਸਿੱਖਾਂ ਨੂੰ ਪੂਰਨ ਇਖਤਿਆਰਾਂ ਵਾਲੀ ਸਟੇਟ ਦੇਣ ਲਈ ਤਿਆਰ ਸਨ, ਉਹ ਹੀ ਸਨ ਜਿਨ੍ਹਾਂ ਸਾਫ ਇਨਕਾਰ ਕਰ ਦਿੱਤਾ। ਫਿਰ ਇਕ ਘਟਨਾ ਵੀ ਸੁਣਾਈ ਕਿ ਜਦ ਲੰਡਨ ਦੀ ਵਾਰਤਾ, 1947 ਅਪ੍ਰੈਲ ਦੀ ਨਾਕਾਮਯਾਬ ਹੋ ਗਈ ਤੇ ਨਹਿਰੂ ਜੀ ਉਠ ਕੇ ਚਲੇ ਗਏ ਤਾਂ ਕਮਰੇ ਵਿਚ ਜਿਨਾਹ ਸਾਹਿਬ ਤੇ ਮੈਂ ਰਹਿ

ਗਏ । ਮੈਂ ਮੁਹੰਮਦ ਅਲੀ ਜਿਨਾਹ ਕੋਲੋਂ ਪੁਛਿਆ ਕਿ ਆਪ ਨੂੰ ਕਿਤਨਾ ਵੱਡਾ ਪਾਕਿਸਤਾਨ ਚਾਹੀਦਾ ਹੈ ਤਾਂ ਉਸ ਵੇਲੇ ਮੇਜ਼ ਤੇ ਪੇਪਰ ਵੇਟ ਪਿਆ ਹੋਇਆ ਸੀ, ਚੁੱਕ ਕੇ ਜਿਨਾਹ ਨੇ ਕਹਿਆ । ਬਲਦੇਵ ਸਿੰਘ, ਭਾਵੇਂ ਇਤਨਾ ਹੋਵੇ ਪਰ ਲੈਣਾ ਪਾਕਿਸਤਾਨ ਹੈ । ਮਾਊਂਟ ਬੇਟਨ ਨੂੰ ਵੀ ਇਹ ਪਤਾ ਲਗ ਗਿਆ ਸੀ ਕਿ ਪਾਕਿਸਤਾਨ ਦਿਤੇ ਬਗੈਰ ਗੱਲ ਸਿਰੇ ਨਹੀਂ ਚੜ੍ਹਨੀ । ਕੈਂਬਲ ਜਾਨਸਨ ਨੇ ਜਦ ਮੀਟਿੰਗ ਦੀ ਸਮਾਪਤੀ ਉਪਰੰਤ ਡੂਡਲਜ਼ (ਚੀਰ ਘਚੋਲੀਆਂ ਜੋ ਮਨੁੱਖ ਵਿਹਲੇ ਵੇਲੇ ਕਾਗਜ਼ ਤੇ ਖਿਚਦਾ ਰਹਿੰਦਾ ਹੈ) ਇਕੱਠੇ ਕੀਤੇ ਸਨ ਤਾਂ ਮੁਹੰਮਦ ਅਲੀ ਜਿਨਾਹ ਨੇ ਇਕ ਮਹੱਲ ਬਣਾ ਕੇ ਉਤੇ ਹਲਾਲੀ ਝੰਡਾ ਲਹਿਰਾਇਆ ਹੋਇਆ ਸੀ ਤੇ ਲਿਖਿਆ ਹੋਇਆ ਸੀ ਪਾਕਿਸਤਾਨ ਜ਼ਿੰਦਾਬਾਦ । ਅੱਜ ਭਾਵੇਂ ਜੋ ਮਰਜ਼ੀ ਪਿਆ ਆਖੇ ਪਰ ਇਹ ਇਕ ਸਚਾਈ ਹੈ ਕਿ ਸਿੱਖ ਆਗੂ ਜੇ ਸਿਆਣਪ ਨਾਲ ਮੁਹਰੇ ਖੇਡਦੇ ਤਾਂ ਕੌਮ ਲਈ ਇੱਜ਼ਤ ਵਾਲਾ ਥਾਂ ਪ੍ਰਾਪਤ ਕਰਵਾ ਸਕਦੇ ਸਨ । ਫਿਰ ਜਦ ਸਿਆਸੀ ਬਾਜ਼ੀ ਉਹ ਹਾਰ ਗਏ ਤਾਂ ਹੋਰ ਕੋਝੇ ਤਰੀਕਿਆਂ ਦੀ ਵਰਤੋਂ ਕਰਨ ਦੀ ਸੋਚਣ ਲਗੇ । ਇਥੇ ਇਹ ਹੀ ਕਹਿਣਾ ਬਣਦਾ ਹੈ ਕਿ ਇਸ ਸਮੇਂ ਸਿੱਖ ਕੌਮ ਕੋਲ ਉੱਚ ਦਰਜੇ ਦੀ ਲੀਡਰਸ਼ਿਪ ਨਹੀਂ ਸੀ । ਇਸੇ ਤਰ੍ਹਾਂ ਬ੍ਰਿਟਿਸ਼ ਰਾਜ ਦੇ ਅੰਤਮ ਦਿਨ (ਲਾਸਟ ਡੇਅਜ਼ ਆਫ ਬਰਿਟਸ਼ ਰਾਜ) ਵਿਚ 'ਮੋਜ਼ਲੇ' ਨੇ ਸਿੱਖ ਆਗੂਆਂ ਦੇ ਸਿਆਸੀ ਦਿਵਾਲੀਏਪਨ ਦਾ ਜ਼ਿਕਰ ਕੀਤਾ ਹੈ । ਉਹ ਲਿਖਦਾ ਹੈ, ਇਧਰ ਦਿੱਲੀ ਵਿਚ ਸਿੱਖਾਂ ਦੀ ਸ਼ਾਹ-ਰੱਗ ਕੱਟੀ ਜਾ ਰਹੀ ਸੀ, ਉਧਰ ਸਿੱਖ ਆਗੂ ਲਾਪ੍ਰਵਾਹੀ ਵਿਚ ਮਸਤ ਦਾੜ੍ਹਿਆਂ ਨੂੰ ਮਰੋੜੇ ਦੇ ਰਹੇ ਸਨ ਤੇ ਹਵਾ ਵਿਚ ਤਲਵਾਰਾਂ ਘੁੰਮਾ ਰਹੇ ਸਨ ।' ਵੀ. ਪੀ. ਮੂਨ ਨੇ ਆਪਣੀ ਪੁਸਤਕ 'ਵੰਡੋ ਤੇ ਛੱਡੋ' (ਡਵਾਈਡ ਐਂਡ ਕਵਿਟ) ਵਿਚ ਸਪੱਸ਼ਟ ਲਿਖਿਆ ਹੈ ਕਿ "ਸਿੱਖ ਆਗੂ ਬੇਵਕੂਫੀ ਦੀਆਂ ਹੱਦਾਂ ਟੱਪਣ ਤਕ ਹਰਕਤਾਂ ਕਰ ਰਹੇ ਸਨ । ਜਦ ਉਨ੍ਹਾਂ ਤਕ ਕੋਈ ਗੱਲ ਪਹੁੰਚਾਈ ਵੀ ਜਾਂਦੀ ਸੀ ਤਾਂ ਵੀ ਉਹ ਕੰਨ ਨਹੀਂ ਸਨ ਧਰਦੇ ।" ਕਈ ਇਕ ਮਿਸਾਲਾਂ ਮੂਨ ਨੇ ਦਿੱਤੀਆਂ ਹਨ । ਸੋ ਉਹ ਕੁਝ ਹੋਇਆ ਜਿਸ ਦਾ ਚਿੱਤ ਚੇਤਾ ਵੀ ਕਿਸੇ ਨੂੰ ਨਹੀਂ ਸੀ ।

**"ਸਭ ਧਰਤੀ ਹਲਚਲ ਭਈ ਛਾਡੇ ਘਰ ਬਾਰ ।"** ਕੌਮ ਦੀ ਬਦ-ਕਿਸਮਤੀ ਦੀ ਲੰਮੀ ਦਾਸਤਾਨ 15 ਅਗਸਤ 1947 ਨੂੰ ਸ਼ੁਰੂ ਹੋ ਗਈ । ਇਸ ਮਸਿਆ ਦੀ ਕਾਲੀ ਰਾਤ ਵਿਚ ਸਿਰਫ ਇਕ ਹੀ ਚਾਨਣ ਦੀ ਕਿਰਨ ਸੀ ਕਿ ਸਿੱਖ ਇਕ ਥਾਂ ਇਕੱਠੇ ਹੋ ਗਏ ਸਨ । 47 ਦੀ ਹਲਚਲ ਨੇ ਸਿੱਖਾਂ ਨੂੰ ਮਾਨਸਿਕ ਤੌਰ ਦੇ ਨਾਲ ਨਾਲ ਸਰੀਰਕ ਤੌਰ ਤੇ ਵੀ ਇਕ ਦੂਜੇ ਦੇ ਨੇੜੇ ਲੈ ਆਂਦਾ ਸੀ । ਸਿਰਫ ਇਕ ਸਿਆਣੇ "ਰਣਜੀਤ ਸਿੰਘ ਦੀ" ਦੀ ਜ਼ਰੂਰਤ ਸੀ ਜੋ ਉਨਾਂ ਨੂੰ ਉੱਚ-ਸਿਆਸੀ ਪੱਧਰ ਦਿਲਵਾ ਸਕੇ । ਪਰ ਵਿਸ਼ਾਲ ਹਿੰਦੁਸਤਾਨ ਵੱਲ ਵੇਖ ਕੇ ਸਿੱਖ ਆਗੂ ਆਪਣੀ ਹੋਂਦ ਹੀ ਮਿਟਾ ਬੈਠੇ ਤੇ ਇਹ ਵੀ ਦਲੀਲਾਂ ਦੇਣ ਲੱਗ ਪਏ ਕਿ 'ਜਮਹੂਰੀਅਤ ਆ ਗਈ ਹੈ, ਸਿਰਾਂ ਦਾ ਰਾਜ ਹੈ, ਸਾਂਝੀਆਂ ਚੋਣਾਂ ਹਨ, ਰਾਜ ਭਾਗ ਵਿਚ ਹਿੱਸਾ ਵੰਡਾਓ ।' ਇਸ ਡਰ ਤੇ ਲਾਲਚ ਹੇਠਾਂ ਉਹਨਾਂ ਆਗੂਆਂ ਨੇ ਕੌਮ ਨੂੰ ਸਿਆਸੀ ਥਾਂ ਦਿਲਵਾਉਣ ਦੀ ਥਾਂ ਸਗੋਂ ਕੌਮ ਨੂੰ ਪਿਛਲੱਗ ਤੇ ਨਿਰਬਲ ਬਣਾ ਦਿਤਾ । ਆਗੂਆਂ ਨੇ ਦੂਜਿਆਂ ਨਾਲ ਬਹਿਣਾ ਸ਼ੁਰੂ ਕਰ ਦਿੱਤਾ । ਗੁਰੂ ਗੋਬਿੰਦ ਸਿੰਘ ਜੀ ਦਾ ਪੰਥ 'ਨਿਆਰਾ' ਹੀ ਰਹਿਣ ਨਾ ਦਿਤਾ । ਸਟੇਟਸਮੈਨ ਦੇ

ਪ੍ਰਸਿਧ ਐਡੀਟਰ ਈਨ ਸਟੀਫਨਜ਼ ਨੇ ਉਸ ਸਮੇਂ ਵੀ ਤੇ ਫਿਰ ਆਪਣੀ ਪੁਸਤਕ ਵਿਚ ਠੀਕ ਲਿਖਿਆ ਹੈ ਕਿ "ਆਗੂ ਰਹਿਤ ਕੌਮ ਮਾਰ ਖਾ ਰਹੀ ਹੈ ਤੇ ਉਸ ਵਕਤ ਤਕ ਠੋਕਰਾਂ ਖਾਂਦੀ ਹੀ ਰਹੇਗੀ ਜਦ ਤਕ ਇਸ ਨੂੰ ਉਚ-ਪੱਧਰ ਦੇ ਸਿਆਣੇ, ਬੇਗਰਜ਼ ਤੇ ਨਿਡੱਰ ਆਗੂ ਨਹੀਂ ਮਿਲਦੇ। ਕੌਮ ਇਸ ਢੂੰਡ ਵਿਚ ਰਹੀ ਹੈ ਕਿ ਕੋਈ ਐਸਾ ਆਗੂ ਮਿਲੇ ਜੋ ਇਸ ਨੂੰ ਖੁਸਾ ਹੋਇਆ ਸਤਿਕਾਰ ਦਿਵਾਏ।"

ਪ੍ਰਾਚੀਨ ਪੰਥ ਪ੍ਰਕਾਸ਼ ਨੇ ਲਿਖਿਆ ਹੈ ਕਿ ਇਕ ਵਾਰੀ ਕਲਗੀਧਰ ਪ੍ਰਸੰਨ ਚਿੱਤ ਬੈਠੇ ਸਨ ਤੇ ਸਿੰਘਾਂ ਦੀਆਂ ਕਰਨੀਆਂ ਯਾਦ ਕਰ ਕਰ ਬਖਸ਼ਸ਼ਾਂ ਕਰ ਰਹੇ ਸਨ। ਬਖਸ਼ਸ਼ ਦੇ ਦਰ ਆ ਕੇ ਉਨ੍ਹਾਂ ਕਿਹਾ ਕਿ ਸਿੰਘੋ ਕੁਝ ਮੰਗੋ। ਸੰਗਤ ਵਿਚੋਂ ਇਕ ਨੇ ਉਠ ਕੇ ਕਿਹਾ ਮਹਾਰਾਜ ਪੰਜਾਬ ਦੀ ਬਖਸ਼ਸ਼ ਕਰੋ।

"ਚਹੈ ਪੰਜਾਬ ਅਬ, ਹਮ ਮਲ ਲਏ।"

ਮਹਾਰਾਜ ਨੇ ਕਿਹਾ : ਦੱਖਣ ਮੰਗੋ, ਪਹਾੜ ਮੰਗੋ, ਸਮੁੰਦਰ ਤੇ ਪੂਰਬ ਪੱਛਮ ਵੀ ਮੰਗੋ। ਉਹ ਇਹ ਕਹਿੰਦੇ ਰਹੇ ਕਿ ਅਸੀਂ ਕੇਵਲ ਪੰਜਾਬ ਚਾਹੁੰਦੇ ਹਾਂ। ਮਹਾਰਾਜ ਨੇ ਫਿਰ ਫਰਮਾਇਆ :

ਮੰਗੋ ਜਗੀਰ ਘਨੇਰੀ, ਜਿਤਨੀ ਚਾਹੋ ਸੋਊ ਲਿਹੁ ਘੇਰੀ।

ਪਰ ਉਹ ਪੰਜਾਬ ਤੋਂ ਅਗੇਰੇ ਨਾਂਹ ਜਾਣ। ਅਖੀਰ ਮਹਾਰਾਜ ਨੇ ਪੁੱਛ ਹੀ ਲਿਆ ਕਿ ਬਾਰ ਬਾਰ ਪੰਜਾਬ ਕਿਉਂ ਮੰਗਦੇ ਹੋ ਤਾਂ ਇਕ ਨੇ ਕਿਹਾ 'ਮਹਾਰਾਜ ਸ਼ਰੀਕੇ ਨੂੰ ਦੱਸਣਾ ਹੈ।'

'ਸ਼ਰੀਕੇ ਮੇਂ ਬਹੁ ਪਰੈਂ।
ਲਵੈਂ ਬਦਲੇ ਹਮ ਸਚੈਂ।' ੨੭।

(ਪੰਨਾ ੪੯, ਛਾਪ ਚੌਥੀ)

ਭਾਈ ਰਤਨ ਸਿੰਘ ਜੀ ਨੇ ਆਹ ਦਾ ਨਾਅਰਾ ਮਾਰਦੇ ਹੋਏ ਲਿਖਿਆ ਹੈ ਕਿ ਦੇਖੋ ਕਿਸਮਤ ਕੌਮ ਦੀ ਕਿ ਮਾਲਕ ਦੇਣਾ ਚਾਹੁਣ ਵਲਾਇਤਾਂ ਪਰ ਇਹ ਰਹਿਣਾ ਚਾਹੁਣ ਘਰ ਕੇ ਨੇੜੇ। ਜ਼ਰਾ ਵੀ ਲੰਮੀ ਨਜ਼ਰ ਨਹੀਂ ਸੀ ਤੇ ਨਾ ਹੀ ਲੰਬੀ ਦਾਏ। ਲੰਮੀ ਨਦਰ ਤੇ ਲੰਮੀ ਦਾਏ ਦੇਵੇ ਸੱਚਾ ਪਾਤਸ਼ਾਹ।

# ਭਾਰਤੀ ਇਤਿਹਾਸਕਾਰਾਂ ਦਾ ਸਿੱਖਾਂ ਪ੍ਰਤੀ ਰਵੱਈਆ

ਸ: ਮਾਨ ਸਿੰਘ 'ਮਾਨਸਰੋਵਰ' ਵੀਕਲੀ, ਨਵੀਂ ਦਿੱਲੀ

ਦੇਸ਼ ਦੀ ਸਵਤੰਤਰਤਾ ਦੀ ਜੰਗ ਵਿਚ ਸਿੱਖ ਕੌਮ ਨੇ ਜੋ ਸ਼ਾਨਦਾਰ ਰੋਲ ਅਦਾ ਕੀਤਾ ਹੈ ਉਸ ਨੂੰ ਭਾਰਤ ਦੇ ਇਤਿਹਾਸ ਵਿਚ ਮਾੜਾ ਜਿਹਾ ਵੀ ਅਸਥਾਨ ਨਹੀਂ ਮਿਲਿਆ। ਮਹਾਤਮਾ ਗਾਂਧੀ ਜੀ ਦੀ ਜਗਤ ਪ੍ਰਸਿੱਧ ਪੁਸਤਕ "ਮਾਈ ਐਕਸਪੇਰੀਮੈਂਟਸ ਵਿਦ ਟਰੁਥ" ਪਹਿਲੀ ਵਾਰੀ 1927 ਵਿਚ ਪ੍ਰਕਾਸ਼ਤ ਹੋਈ ਜਦ ਅਕਾਲੀ ਲਹਿਰ ਪੂਰੇ

ਜੋਬਨ ਤੇ ਸੀ। ਭਾਵੇਂ ਉਸ ਪੁਸਤਕ ਵਿਚ 20ਵੀਂ ਸਦੀ ਦੇ ਦੂਜੇ ਦਹਾਕੇ ਤਕ ਦੇ ਹਾਲਾਤ ਸਨ, ਪਰ ਗਾਂਧੀ ਜੀ ਅਕਾਲੀ ਲਹਿਰ ਤੋਂ ਪ੍ਰਭਾਵਤ ਹੋ ਕੇ ਜੇ ਸਿੱਖਾਂ ਨੂੰ ਸਮਝਣ ਬਾਰੇ ਮਾੜੀ ਜਿਹੀ ਪਿਛਾਂਹ ਵੱਲ ਝਾਤ ਮਾਰਦੇ ਤਾਂ ਆਪ ਦੀਆਂ ਅੱਖਾਂ ਅਗੇ ਨਾਮਧਾਰੀ ਲਹਿਰ, ਕੋਮਾ ਗਾਟਾ ਮਾਰੂ ਜਹਾਜ਼ ਦੀ ਦੁਰਘਟਨਾ ਤੇ ਗਦਰ ਪਾਰਟੀ ਦਾ ਇਤਿਹਾਸ ਆਪ ਮੁਹਾਰੇ ਹੀ ਫਿਰ ਜਾਂਦਾ ਤੇ ਸਰਦਾਰ ਅਜੀਤ ਸਿੰਘ ਜੀ ਦੀਆਂ ਸਰਗਰਮੀਆਂ ਵੀ ਸਾਹਮਣੇ ਆ ਜਾਂਦੀਆਂ ਪਰ ਆਪ ਨੇ ਆਪਣੀ ਪੁਸਤਕ ਵਿਚ ਸਿੱਖਾਂ ਦਾ ਜ਼ਿਕਰ ਤਕ ਨਹੀਂ ਕੀਤਾ। ਸਿੱਖ ਦਾ ਅੱਖਰ ਜੇ ਮਿਲਦਾ ਹੈ ਤਾਂ ਕੇਵਲ ਇਕ ਥਾਂ, ਸਫਾ 297 ਉਤੇ ਜਿਥੇ ਆਪ ਜਲ੍ਹਿਆਂ ਵਾਲੇ ਬਾਗ ਦੀ ਦੁਰਘਟਨਾ ਦਾ ਜ਼ਿਕਰ ਕਰਦੇ ਹੋਏ ਕਹਿੰਦੇ ਹਨ ਕਿ ਏਥੇ ਹਿੰਦੂ, ਮੁਸਲਮਾਨਾਂ ਤੇ ਸਿਖਾਂ ਦਾ ਸਾਂਝਾ ਖੂਨ ਡੁਲ੍ਹਾ ਹੈ। ਬਸ ਹੋਰ ਕਿਤੇ ਵੀ ਨਹੀਂ। ਸਚਾਈ ਦੇ ਤਜਰਬੇ ਕਰਦਿਆਂ ਗਾਂਧੀ ਜੀ ਨੇ ਸਚਾਈ ਦਾ ਹੀ ਬੜੀ ਦਲੇਰੀ ਨਾਲ ਕਤਲ ਕੀਤਾ ਹੈ। ਅਤੇ ਦੇਸ਼ ਦੇ ਆਜ਼ਾਦ ਹੁੰਦਿਆਂ ਹੀ ਆਪ ਨੇ ਬੇਦੋਸ਼ੇ ਸਿੱਖਾਂ ਨੂੰ ਆਪਣੀਆਂ ਪ੍ਰਾਰਥਨਾਂ ਸਭਾਵਾਂ ਵਿਚ ਕਾਫੀ ਕੋਸਿਆ ਹੈ।

ਮੰਦਾ ਮੰਦਾ ਕੂਕਦੇ ਹੋਏ ਭੀ ਜੇ ਗਾਂਧੀ ਜੀ ਸਿੱਖਾਂ ਦੇ ਸੁਚੇ ਗੁਣਾਂ ਨੂੰ ਆਪਣੇ ਹੀ ਢੰਗ ਨਾਲ ਪ੍ਰਗਟਾਅ ਜਾਂਦਾ ਤਾਂ ਵੀ ਸਾਨੂੰ ਆਪ ਜੀ ਉਤੇ ਕੋਈ ਰੋਸ ਨਾ ਹੁੰਦਾ।

ਗਾਂਧੀ ਜੀ ਤੋਂ ਚਾਰ ਕਦਮ ਅਗੇ ਭਾਰਤ ਦੇ 'ਲੋਹ ਪੁਰਸ਼' ਸਰਦਾਰ ਪਟੇਲ ਸਾਹਿਬ ਨਿਕਲੇ ਜਿਨ੍ਹਾਂ ਆਜ਼ਾਦੀ ਦੇ ਕੇਵਲ 56 ਦਿਨਾਂ ਮਗਰੋਂ ਹੀ, ਕਿਹਾ ਜਾਂਦਾ ਹੈ, ਕਿ ਪੰਜਾਬ ਸਰਕਾਰ ਨੂੰ ਇਸ਼ਾਰਾ ਕੀਤਾ ਕਿ ਪੰਜਾਬ ਦੇ ਸਾਰਿਆਂ ਜ਼ਿਲ੍ਹਿਆਂ ਦੇ ਡਿਪਟੀ ਕਮਿਸ਼ਨਰਾਂ ਦੇ ਨਾਮ ਇਕ ਪਾਲਿਸੀ-ਲੈਟਰ ਜਾਰੀ ਕੀਤਾ ਜਾਵੇ ਕਿ ਸਾਰੇ ਸਿਖਾਂ ਨੂੰ ਕਰਿਮਨਲ ਟ੍ਰਾਈਬਜ਼ (ਜਰਾਇਮਪੇਸ਼ਾ ਜ਼ਾਤ) ਵਿਚ ਗਰਦਾਨਿਆ ਜਾਵੇ। ਉਹ ਖੁਫੀਆ ਸਰਕੂਲਰ ਪੰਜਾਬ ਦੇ ਉਸ ਸਮੇਂ ਦੇ ਮੁਖ-ਮੰਤਰੀ ਡਾਕਟਰ ਗੋਪੀ ਚੰਦ ਜੀ ਭਾਰਗੋ ਨੇ ਤੁਰੰਤ 10 ਅਕਤੂਬਰ, 1947 ਨੂੰ ਜਾਰੀ ਕਰ ਦਿਤਾ ਜੋ ਸਰਦਾਰ ਕਪੂਰ ਸਿੰਘ ਜੀ, ਆਈ. ਸੀ. ਐਸ. ਨੇ ਆਪਣੇ ਕੇਸ ਦੇ ਡੀਫੈਂਸ ਵਿਚ ਅਦਾਲਤ ਵਿਚ ਪੇਸ਼ ਕੀਤਾ। ਸਰਦਾਰ ਪਟੇਲ ਜੀ ਨੇ ਹੋ ਸਕਦਾ ਹੈ ਕਿ ਉਪਰੋਕਤ ਸਰਕੂਲਰ ਲੈਟਰ ਕਾਜ਼ੀ ਨੂਰ ਮੁਹੰਮਦ ਦੇ ਸਿੱਖਾਂ ਨੂੰ ਦਿਤੇ ਸਰਟੀਫਿਕੇਟ ਨੂੰ ਰੱਦ ਕਰਵਾਉਣ ਲਈ ਜਾਰੀ ਕਰਵਾਇਆ ਹੋਵੇ ਤੇ ਸਿੱਖਾਂ ਨੂੰ ਆਜ਼ਾਦ ਭਾਰਤ ਵਿਚ 'ਜ਼ਰਾਇਮਪੇਸ਼ਾ' ਦੀ ਸਨਦ ਦਿਤੀ ਹੋਵੇ।

1959 ਵਿਚ ਮੌਲਾਨਾ ਆਜ਼ਾਦ ਦੀ ਪੁਸਤਕ "ਇੰਡੀਆ ਵਿਨਜ਼ ਫ੍ਰੀਡਮ" ਜਦ ਪ੍ਰਕਾਸ਼ਤ ਹੋਈ ਤਾਂ ਖਿਆਲ ਕੀਤਾ ਸੀ ਕਿ ਇਹ ਕੁਰਾਨ ਸ਼ਰੀਫ ਦੀ ਕਮੈਂਟਰੀ ਲਿਖਣ ਵਾਲਾ ਖੁਦਾ ਪ੍ਰਸਤ ਮੌਲਾਨਾ ਸਿੱਖਾਂ ਨਾਲ ਇਨਸਾਫ ਕਰੇਗਾ ਪਰ ਉਸ ਭੀ ਬੇਹਦ ਮਾਯੂਸ ਕੀਤਾ। ਉਸ ਵੀ ਗਾਂਧੀ ਜੀ ਅਤੇ ਪਟੇਲ ਜੀ ਦੇ ਪੱਖ ਨੂੰ ਪੂਰਦੇ ਹੋਏ ਗਰੀਬੜੇ ਸਿੱਖਾਂ ਨੂੰ ਬਦਨਾਮ ਕਰਨ ਵਿਚ ਕੋਈ ਕਸਰ ਨਹੀਂ ਛੱਡੀ। ਮੌਲਾਨਾ ਸਾਹਿਬ ਜੋ ਅਕਸਰ ਫੁਰਮਾਇਆ ਕਰਦੇ ਸਨ ਕਿ 'ਮਸਲੱਹਤ ਈਮਾਨ ਕੀ ਮੌਤ ਹੈ" ਦੇਸ਼ ਦੇ ਵੰਡਾਰੇ ਸਮੇਂ ਹੋਏ ਫਿਰਕੂ ਫ਼ਸਾਦਾਂ ਦਾ ਜ਼ਿਕਰ ਕਰਦੇ, ਸ਼ਾਇਦ ਮਸਲਹੱਤਨ ਆਪਣੀ ਪੁਸਤਕ ਦੇ ਸਫਾ 246 ਉਤੇ

ਲਿਖਦੇ ਹਨ :

'When the reports of massacres in the West Puujab reached Delhi, Muslims in the city were attacked by mobs of the unruly men, Some Sikhs took a leading part in organising those murderous attacks in Delhi

ਜੇ ਆਪਣੇ ਈਮਾਨ ਨੂੰ ਹਾਜ਼ਰ ਨਾਜ਼ਰ ਜਾਣ ਕਿਤੇ ਇਹ ਲਿਖ ਜਾਂਦੇ ਕਿ ਪਛਮੀ ਪੰਜਾਬ ਵਿਚ ਗੈਰਤਮੰਦ ਸਿੱਖਾਂ ਨੇ ਆਪਣੀਆਂ ਬਹੁ-ਬੇਟੀਆਂ ਦੀ ਅਸਮਤ ਬਚਾਣ ਖਾਤਰ ਆਪ ਆਪਣੇ ਹਥੀਂ ਉਹਨਾਂ ਦੀਆਂ ਗਰਦਨਾਂ ਉਤੇ ਤਲਵਾਰਾਂ ਚਲਾਈਆਂ ਤੇ ਕਈ! ਪੋਠੋਹਾਰ ਦੇ ਪਿੰਡਾਂ ਵਿਚ ਸਿੱਖ ਬੱਚੀਆਂ ਨੇ ਖੂਹਾਂ ਵਿਚ ਛਾਲਾਂ ਮਾਰ ਕੇ ਖੂਹ ਪੂਰ ਦਿਤੇ ਤੇ ਆਪਣੇ ਧਰਮ ਤੇ ਆਪਣੀ ਅਸਮਤ ਨੂੰ ਆਂਚ ਨਹੀਂ ਆਉਣ ਦਿਤੀ, ਤਾਂ ਨਿਸਚੇ ਹੀ ਮੌਲਾਨਾ ਆਜ਼ਾਦ ਦਾ ਨਾਮ ਭਾਰਤ ਦੇ ਇਤਿਹਾਸ ਵਿਚ ਸਦਾ ਚਮਕਦਾ ਰਹਿੰਦਾ।

ਆਜ਼ਾਦ ਭਾਰਤ ਦੇ ਪਹਿਲੇ ਰਾਸ਼ਟਰਪਤੀ ਤੇ ਮਹਾਨ ਦੇਸ਼ ਭਗਤ ਡਾਕਟਰ ਰਾਜਿੰਦਰ ਪ੍ਰਸ਼ਾਦ ਜੀ ਨੇ ਭੀ ਆਪਣੀ ਜੀਵਨੀ ਪ੍ਰਕਾਸ਼ਤ ਕੀਤੀ ਪਰ ਆਪ ਨੇ ਭੀ ਸਿੱਖਾਂ ਨੂੰ ਇਨਸਾਫ ਨਹੀਂ ਦਿਤਾ।

ਪੰਡਤ ਨਹਿਰੂ ਜੀ ਨੇ ਆਪਣੀ ਪੁਸਤਕ 'ਡਿਸਕਵਰੀ ਆਫ ਇੰਡੀਆ' ਵਿਚ ਸਿੱਖਾਂ ਬਾਰੇ ਕੋਈ ਜ਼ਿਕਰ ਨਹੀਂ ਕੀਤਾ। ਹਾਂ, ਆਪ ਜੀ ਨੇ ਆਪਣੀ ਆਟੋਬਾਇਓਗ੍ਰਾਫੀ ਵਿਚ ਸ: ਭਗਤ ਸਿੰਘ, ਸ: ਅਜੀਤ ਸਿੰਘ, ਗੁਰੂ ਕਾ ਬਾਗ, ਜੈਤੋ ਆਦਿ ਮੋਰਚਿਆਂ ਦਾ ਜ਼ਰੂਰ ਜ਼ਿਕਰ ਕੀਤਾ ਹੈ ਅਤੇ ਗੁਰਦੁਆਰਾ ਲਹਿਰ ਦੀ ਸ਼ਾਨਦਾਰ ਪ੍ਰਸੰਸਾ ਕੀਤੀ ਹੈ। ਆਪ ਜੀ ਨੇ ਸਾਰੀ ਉਮਰ ਹੀ ਬਾਬਾ ਖੜਕ ਸਿੰਘ ਜੀ ਦਾ ਜੋ ਸਤਿਕਾਰ ਕੀਤਾ ਹੈ ਉਹ ਬਿਆਨ ਦਾ ਮੁਥਾਜ ਨਹੀਂ। ਖੁਸ਼ੀ ਦੀ ਗੱਲ ਇਹ ਹੈ ਕਿ ਆਪ ਨੇ ਸਿੱਖਾਂ ਨੂੰ ਮਾੜਾ ਪੇਸ਼ ਕਰਨ ਦਾ ਉਕਾ ਹੀ ਯਤਨ ਨਹੀਂ ਕੀਤਾ।

ਸੰਤ ਵਿਨੋਭਾ ਭਾਵੇ, ਜੋ ਗਾਂਧੀ ਜੀ ਦੇ ਬਹੁਤ ਹੀ ਸ਼ਰਧਾਲੂ ਚਲੇ ਸਨ ਅਤੇ ਭੂਮੀ-ਰਖਿਆ ਲਈ ਜਿਨ੍ਹਾਂ ਲਗਪਗ ਸਾਰੇ ਦੇਸ਼ ਦਾ ਪੈਦਲ ਰਟਨ ਕੀਤਾ, ਨੇ ਮੌਕਾ ਪਾ ਕੇ ਖਾਲਸੇ ਦੀ ਕ੍ਰਿਪਾਨ ਉਤੇ ਬੇਲੋੜਾ ਹਮਲਾ ਕੀਤਾ ਅਤੇ ਇਸ ਨੂੰ 'ਆਊਟ ਡੇਟੇਡ ਵੈਪਨ' (ਪੁਰਾਣਾ ਹਥਿਆਰ) ਕਹਿ ਕੇ ਸਿੱਖਾਂ ਦੇ ਹਿਰਦੇ ਛਾਨਣੀ ਕੀਤੇ ਸਨ।

ਸਾਡੇ ਸਮਕਾਲੀ ਜਰਨਲਿਸਟ ਸ੍ਰੀ ਦੁਰਗਾ ਦਾਸ ਜੀ ਨੇ 1969 ਵਿਚ ਇਕ ਪੁਸਤਕ 'ਇੰਡੀਆ ਫਰਾਮ ਕਰਜ਼ਨ ਟੂ ਨੈਹਰੂ ਐਂਡ ਆਫਟਰ' ਪ੍ਰਕਾਸ਼ਤ ਕੀਤੀ ਹੈ। ਉਸ ਨੇ ਵੀ ਸਿੱਖਾਂ ਨਾਲ ਭਾਰੀ ਧਰੋਹ ਕਮਾਇਆ ਹੈ ਅਤੇ ਪੰਜਾਬੀ ਹੁੰਦਾ ਹੋਇਆ ਪੰਜਾਬ ਦੇ ਮਹਾਨ ਦੇਸ਼ ਭਗਤ ਸਪੂਤਾਂ ਨੂੰ ਪੂਰੀ ਤਰ੍ਹਾਂ ਹੀ ਅਖੋਂ ਉਹਲੇ ਕਰ ਗਿਆ।

1956 ਵਿਚ ਅੰਮ੍ਰਿਤਸਰ ਵਿਖੇ ਕਾਂਗਰਸ ਦਾ 21ਵਾਂ ਸਮਾਗਮ ਸ੍ਰੀ ਢੇਬਰ ਭਾਈ ਜੀ ਦੀ ਪ੍ਰਧਾਨਗੀ ਹੇਠ ਹੋਇਆ, ਜਿਸ ਦੀ ਸਵਾਗਤੀ ਕਮੇਟੀ ਦੇ ਪ੍ਰਧਾਨ ਗਿਆਨੀ ਗੁਰਮੁਖ ਸਿੰਘ 'ਮੁਸਾਫਰ' ਸਨ। ਉਸ ਅਵਸਰ ਤੇ ਪੰਜਾਬ ਵਿਚ 'ਭਾਰਤੀ ਰਾਸ਼ਟਰੀ ਕਾਂਗਰਸ'

ਨਾਮ ਦੀ ਇਕ ਭਾਰੀ ਜਿਲਦ ਪ੍ਰਕਾਸ਼ਤ ਕੀਤੀ ਗਈ। ਉਸ ਪੁਸਤਕ ਦੇ ਦਰਸ਼ਨ ਕਰਕੇ ਮੇਰਾ ਦਿਲ ਬਹੁਤ ਦੁਖੀ ਹੋਇਆ। ਦੁਖੀ ਹੋਣਾ ਹੀ ਸੀ 'ਸ਼ਿਬਲੀ ਦਾ ਫੁੱਲ' ਜੋ ਸੀ। ਬਾਬਾ ਖੜਕ ਸਿੰਘ ਜੀ ਯਾ ਹੋਰ ਕਿਸੇ ਵੀ ਮਹਾਨ ਦੇਸ਼ ਭਗਤ ਦਾ ਨਾਮ ਤਕ ਇਸ ਪੁਸਤਕ ਵਿਚ ਨਹੀਂ। "ਸਿੱਖ ਗੁਰੂ ਸਾਹਿਬਾਂ ਦੇ ਕਰਤੱਵ ਨਾਮ ਦਾ ਇਕ ਲੇਖ ਇਸ ਕਦਰ ਸੰਖੇਪ ਦਿੱਤਾ ਗਿਆ ਹੈ, ਜੋ ਕਿਸੇ ਉਤੇ ਵੀ ਕੋਈ ਪ੍ਰਭਾਵ ਨਹੀਂ ਪਾ ਸਕਦਾ। ਅਕਾਲੀ ਯਾ ਬੱਬਰ ਅਕਾਲੀ ਲਹਿਰ ਦਾ ਕਿਤੇ ਰਨਿੰਗ ਰੈਫਰੈਂਸ ਭੀ ਨਹੀਂ ਅਤੇ ਨਾ ਹੀ ਗਦਰ ਪਾਰਟੀ ਦੇ ਅਮਰ ਸ਼ਹੀਦਾਂ ਦਾ ਕੋਈ ਜ਼ਿਕਰ ਹੈ।

1969 ਵਿਚ ਗਾਂਧੀ ਜਨਮ-ਸ਼ਤਾਬਦੀ ਮਨਾਈ ਗਈ। ਭਾਰਤ ਦੀਆਂ ਸਭ ਚਿੜੀਆਂ-ਕਾਵਾਂ ਦੀਆਂ ਕਹਾਣੀਆਂ ਰੇਡੀਓ ਅਤੇ ਟੈਲੀਵੀਯਨ ਉਤੇ ਨਸ਼ਰ ਕੀਤੀਆਂ ਗਈਆਂ, ਪਰ ਸਿੱਖਾਂ ਨੂੰ ਸ਼ਾਇਦ ਭਾਰਤਵਾਸੀ ਹੀ ਨਾ ਸਮਝਿਆ ਗਿਆ। ਹਾਲਾਂਕਿ ਉਨ੍ਹਾਂ ਚੀਨ ਅਤੇ ਪਾਕਿਸਤਾਨ ਦੇ ਹਮਲਿਆਂ ਸਮੇਂ ਸਜਰੀ ਸਜਰੀ ਭਾਰੀ ਬੀਰਤਾ ਪ੍ਰਾਪਤ ਕੀਤੀ ਸੀ ਤੇ ਦੇਸ਼ ਭਗਤੀ ਵਿਖਾਈ ਸੀ।

1972 ਵਿਚ ਆਜ਼ਾਦੀ ਦੀ ਸਿਲਵਰ ਜੁਬਲੀ ਸਰਕਾਰੀ ਪੱਧਰ ਤੇ ਮਨਾਈ ਗਈ ਹੈ। ਮੈਂ ਉਸ ਸਮੇਂ ਦੀ ਭਾਰਤ ਸਰਕਾਰ ਨੂੰ ਵਕਤ ਸਿਰ ਚਿਤਾਵਨੀ ਦਿੱਤੀ ਸੀ ਕਿ ਏਸ ਜਸ਼ਨ ਉਤੇ ਸਿੱਖਾਂ ਦੇ ਆਜ਼ਾਦੀ ਦੇ ਰੋਲ ਨੂੰ ਜ਼ਰੂਰ ਸੰਸਾਰ ਦੇ ਸਾਹਮਣੇ ਲਿਆਂਦਾ ਜਾਵੇ। ਡਾਕਟਰ ਸ਼ੰਕਰ ਦਿਆਲ ਸ਼ਰਮਾ, ਪ੍ਰਧਾਨ ਆਲ ਇੰਡੀਆ ਕਾਂਗਰਸ, ਕੋਲ ਮੈਂ ਆਲ ਇੰਡੀਆ ਸਿੱਖ ਕੌਂਸਲ ਦਾ ਡੈਪੂਟੇਸ਼ਨ ਏਸੇ ਸਬੰਧ ਵਿਚ ਲੈ ਕੇ ਗਿਆ ਸਾਂ, ਜਿਸ ਵਿਚ ਸਰਦਾਰ ਗਿਆਨ ਸਿੰਘ ਜੀ, ਐਡਵੋਕੇਟ ਸੁਪਰੀਮ ਕੋਰਟ, ਏਅਰ ਕਮੋਡੋਰ ਮਹਿੰਦਰ ਸਿੰਘ ਜੀ (ਰੀਟਾਇਰਡ) ਅਤੇ ਪ੍ਰੋ: ਪਰਮਾਨ ਸਿੰਘ ਜੀ ਐਮ. ਏ. ਸ਼ਾਮਲ ਸਨ। ਡਾਕਟਰ ਸ਼ਰਮਾ ਜੀ ਨੇ ਭਰੋਸਾ ਦਵਾਇਆ ਕਿ ਬਾਬਾ ਰਾਮ ਸਿੰਘ, ਬਾਬਾ ਖੜਕ ਸਿੰਘ, ਬਾਬਾ ਗੁਰਦਿੱਤ ਸਿੰਘ ਆਫ ਕੌਮਾ ਗਾਟਾ ਮਾਰੂ ਫੇਮ, ਮਹਾਰਾਜਾ ਰਿਪੁਦਮਨ ਸਿੰਘ ਆਫ ਨਾਭਾ ਅਤੇ ਜਰਨੈਲ ਮੋਹਨ ਸਿੰਘ ਆਫ ਆਈ. ਐਨ. ਏ. ਦਾ ਢੁਕਵੇਂ ਸ਼ਬਦਾਂ ਵਿਚ ਜ਼ਿਕਰ ਅਵੱਸ਼ ਕੀਤਾ ਜਾਵੇਗਾ, ਅਤੇ ਦੇਸ਼ ਦੀ ਆਜ਼ਾਦੀ ਨੂੰ ਬਰਕਰਾਰ ਰੱਖਣ ਵਿਚ ਜਨਰਲ ਜਗਜੀਤ ਸਿੰਘ (ਅਰੋੜਾ) ਲਿਬਰੇਟਰ ਬੰਗਲਾ ਦੇਸ਼, ਜੈਸੇ ਹੀਰੇ ਕਦੇ ਭੁਲਾਏ ਨਹੀਂ ਜਾਣਗੇ। ਪਰ ਬਹੁਤ ਹੀ ਅਫਸੋਸ ਦੀ ਗੱਲ ਹੈ ਕਿ ਕਾਂਗਰਸ ਪ੍ਰਧਾਨ ਸਾਹਿਬ ਵੀ ਆਪਣਾ ਵਿਸ਼ਵਾਸ਼ ਨਿਭਾ ਨਾ ਸਕੇ ਅਤੇ 15 ਅਗਸਤ, ਆਜ਼ਾਦੀ ਵਾਲੇ ਦਿਨ ਕਿਸੇ ਵੀ ਦੇਸ਼ ਭਗਤ ਸਿੱਖ ਨੂੰ ਕਿਸੇ ਰੂਪ ਵਿਚ ਵੀ ਯਾਦ ਨਹੀਂ ਕੀਤਾ ਗਿਆ।

ਹੁਣੇ ਹੁਣੇ ਮੇਰੀ ਨਜ਼ਰ ਵਿਚੋਂ ਸਜਰੀਆਂ ਛਪੀਆਂ ਪੁਸਤਕਾਂ 'ਗਾਂਧੀ ਐਂਡ ਹਿਜ਼ ਕੰਟੈਂਪ੍ਰੇਰੀਜ਼' ਕਰਤਾ ਬੀ. ਸੀ. ਰਾਓ ਚੌਧਰੀ, 'ਸਟੋਰੀ ਆਫ ਇਡੀਅਨ ਰੇਵੋਲੂਸ਼ਨ ਕਰਤਾ ਏ. ਸੀ. ਗੁਹਾ ਅਤੇ 'ਇੰਡੀਅਨਜ਼ ਫ੍ਰੀਡਮ ਮੂਵਮੈਂਟ' ਲੇਖਕ ਸਿਵਾ ਰਾਓ, ਨਿਕਲੀਆਂ ਹਨ, ਜਿਨ੍ਹਾਂ ਨੇ ਬੇਦਰਦੀ ਤੇ ਬੇਰਹਿਮੀ ਨਾਲ ਸਿੱਖਾਂ ਨੂੰ ਨਜ਼ਰ ਅੰਦਾਜ਼ ਕੀਤਾ।

ਸਿੱਖਾਂ ਨਾਲ ਇਤਿਹਾਸਕਾਰਾਂ ਤੇ ਕੌਮੀ ਲੀਡਰਾਂ ਵਲੋਂ ਇਹ ਧੱਕਾ ਕਿਉਂ ? ਕੇਵਲ ਇਸ ਲਈ ਕਿ ਸਿੱਖਾਂ ਦੀ ਦੇਸ਼ ਵਿਚ ਗਿਣਤੀ ਘੱਟ ਹੈ ਅਤੇ ਵੋਟ-ਰਾਜ ਵਿਚ ਘੱਟ-ਗਿਣਤੀ ਵਾਲਿਆਂ ਦੀ ਬੇਕਦਰੀ ਆਸਾਨੀ ਨਾਲ ਕੀਤੀ ਜਾ ਸਕਦੀ ਹੈ ? ਕੀ ਬਹੁ-ਗਿਣਤੀ ਤੇ

ਮਾਣ ਕਰਨ ਵਾਲਿਆਂ ਕਦੇ ਸੋਚਿਆ ਹੈ ਕਿ ਉਨ੍ਹਾਂ ਦੀਆਂ ਦੇਸ਼ ਦੀ ਆਜ਼ਾਦੀ ਲਈ ਕਿੰਨੇ ਫੀ ਸਦੀ ਕੁਰਬਾਨੀਆਂ ਹਨ ਤੇ ਗਾਂਧੀ ਜੀ ਨੂੰ ਜੋ ਅੱਜ 'ਬਾਪੂ' ਕਹਿਕੇ ਪੂਜਿਆ ਜਾ ਰਿਹ ਹੈ, ਉਹਨਾਂ ਦੇ ਚਲਾਏ ਅੰਦੋਲਨ ਕਿਸ ਕਦਰ ਸਫਲ ਰਹੇ ਹਨ ? ਅੱਜ ਰਾਜ ਗੱਦੀਆਂ ਤੇ ਬੈਠੇ ਦੇਸ਼ ਦੇ ਸਤਿਕਾਰ ਯੋਗ ਆਗੂ ਕੀ ਜਾਣਦੇ ਨਹੀਂ ਕਿ ਸਿੱਖਾਂ ਦੀਆਂ ਦੇਸ਼ ਖਾਤਰ ਦਿੱਤੀਆਂ ਕੁਰਬਾਨੀਆਂ ਹਿੰਦੂਆਂ ਅਤੇ ਮੁਸਲਮਾਨਾਂ ਦੋਹਾਂ ਜ਼ਾਤੀਆਂ ਦੀਆਂ ਮਿਲ ਕੇ ਕੀਤੀਆਂ ਕੁਰਬਾਨੀਆਂ ਤੋਂ ਕਿਤੇ ਵੱਧ ਸਨ ? ਫਾਂਸੀ ਦੇ ਰਸੇ ਚੁੰਮਣ ਵਾਲੇ ਸਿੱਖ ਵੱਧ, ਕਾਲੇ ਪਾਣੀ ਜਾਣ ਵਾਲੇ ਭੀ ਸਿੱਖ ਵੱਧ ਤੇ ਦੇਸ਼ ਅੰਦਰ- ਅੰਗਰੇਜ਼ ਸਰਕਾਰ ਦੀਆਂ ਜੇਲ੍ਹਾਂ ਅਤੇ ਕਿਲ੍ਹੇ ਭਰਨ ਵਾਲੇ ਗੁਰੂ ਜੀ ਦੇ ਸਿੰਘ ਹੀ ਵੱਧ। ਕੀ ਇਹ ਹਕੀਕਤ ਨਹੀਂ ਕਿ ਦੇਸ ਦੀ ਆਜ਼ਾਦੀ ਦੀ ਲਹਿਰ ਅੰਗਰੇਜ਼ੀ ਰਾਜ ਵਿਚ ਚਲਾਣ ਦੀ ਬੁਨਿਆਦ ਹੀ ਬਾਬਾ ਰਾਮ ਸਿੰਘ ਜੀ ਜੈਸੇ ਅਣਖੀਲੇ ਤੇ ਕੁਰਬਾਨੀ ਦੇ ਪੁਤਲਿਆਂ ਬਹਾਦਰ ਸਿੱਖਾਂ ਨੇ ਰੱਖੀ ਸੀ, ਸਰਦਾਰ ਅਜੀਤ ਸਿੰਘ ਜੀ ਦੇ ਮਹਾਨ ਇਨਕਲਾਬੀ ਗੀਤ 'ਪਗੜੀ ਸੰਭਾਲ ਜੱਟਾ' ਨੇ ਸੁਤੀ ਹਿੰਦ ਨੂੰ ਜਗਾਇਆ ਸੀ, ਗਦਰ ਪਾਰਟੀ ਦੇ ਪੂਜ ਬਾਬਿਆਂ ਅਮਰੀਕਾ ਅਤੇ ਕੈਨੇਡਾ ਵਿਚ ਪ੍ਰੈਸ ਤੇ ਪਲੇਟਫਾਰਮ ਰਾਹੀਂ ਪ੍ਰਚਾਰ ਕਰਕੇ ਸੰਸਾਰ ਦੀ ਹਮਦਰਦੀ ਨੂੰ ਗੁਲਾਮ ਭਾਰਤੀਆਂ ਵੱਲ ਖਿੱਚਿਆ ਸੀ ਤੇ ਆਪ ਪ੍ਰਸਿਧ 'ਪੰਜਾਬ ਕਾਨਸਪਰੇਸੀ ਕੇਸ' ਵਿਚ ਫਾਂਸੀਆਂ ਤੇ ਚੜ੍ਹ ਗਏ ਤੇ ਕਈਆਂ ਕਾਲੇ ਪਾਣੀ ਵਿਚ ਉਮਰਾਂ ਗਾਲ ਦਿੱਤੀਆਂ ਅਤੇ ਫਿਰ ਕੀ ਬਾਬਾ ਖੜਕ ਸਿੰਘ ਜੀ ਦੀ ਕਾਬਲੀਅਤ ਨਾਲ ਨਹਿਰੂ ਰੀਪੋਰਟਰ ਨੂੰ ਰੱਦ ਕਰਵਾਣਾ ਤੇ ਡੋਮੀਨੀਅਨ ਸਟੇਟਸ ਦੀ ਢਿੱਲੀ ਮੰਗ ਨੂੰ ਰਾਵੀ ਦੀਆਂ ਲਹਿਰਾਂ ਦੇ ਹਵਾਲੇ ਕਰਵਾਣਾ ਦੇਸ਼ ਦੀ ਆਜ਼ਾਦੀ ਦੀ ਸ਼ੁਭ ਘੜੀ ਨੂੰ ਨੇੜੇ ਨਾ ਲੈ ਆਇਆ ਅਤੇ ਅੰਤ ਵਿਚ ਜਰਨੈਲ ਮੋਹਨ ਸਿੰਘ ਦੀ ਅਜ਼ਾਦ ਹਿੰਦ ਫੌਜ ਦੀ ਬਗਾਵਤ ਨੇ ਅੰਗਰੇਜ਼ ਨੂੰ ਭਾਰਤ ਛੱਡ ਜਾਣ ਤੇ ਮਜਬੂਰ ਨਾ ਕੀਤਾ ?

ਮੈਂ ਪੂਰੀ ਜ਼ਮੇਂਵਾਰੀ ਨਾਲ ਕਹਿ ਸਕਦਾ ਹਾਂ ਕਿ ਜੇ ਬਹੁ-ਗਿਣਤੀ ਵਾਲੀਆਂ ਜਾਤੀਆਂ ਦਾ ਦ੍ਰਿਸ਼ਟੀ-ਕੋਣ ਫ਼ਿਰਕੂ ਨਾ ਹੁੰਦਾ ਅਤੇ ਦੇਸ਼ ਦੀ ਆਜ਼ਾਦੀ ਦੇ ਤੁਰੰਤ ਮਗਰੋਂ ਸਾਡੇ ਕਾਂਗਰਸੀ ਸਿੱਖ ਖੁਸ਼ਾਮਦੀ ਤੇ ਬਹਿਰ ਨਾ ਹੋ ਜਾਂਦੇ ਤਾਂ ਅੱਜ ਦੇ ਸਵਤੰਤਰ ਭਾਰਤ ਦਾ ਇਤਿਹਾਸ ਸਿੱਖਾਂ ਦੇ ਸੁਨਿਹਰੀ ਕਾਰਨਾਮਿਆਂ ਨਾਲ ਭਰਿਆ ਪਿਆ ਹੁੰਦਾ। ਨਾਮਧਾਰੀ ਲਹਿਰ, ਅਕਾਲੀ ਤੇ ਬੱਬਰ ਅਕਾਲੀ ਲਹਿਰ ਅਤੇ ਆਜ਼ਾਦ ਹਿੰਦ ਫੌਜ ਦੀ ਬਗਾਵਤ ਰਸ਼ੀਅਨ ਤੇ ਫਰੈਂਚ ਰੇਵੁਲੂਸ਼ਨਾਂ ਨਾਲੋਂ ਕਿਸੇ ਪੱਖ ਤੋਂ ਘੱਟ ਨਹੀਂ। ਭਾਰਤ ਦੀ ਇਕ ਫ਼ੀ ਸਦੀ ਅਣਖੀਲੀ ਵਸੋਂ ਨੇ ਦੇਸ਼ ਨੂੰ ਆਜ਼ਾਦ ਕਰਵਾਇਆ ਤੇ ਅਜ 99 ਫੀ ਸਦੀ ਵਾਲੇ ਆਪਣੀ ਵੋਟ-ਸ਼ਕਤੀ ਨਾਲ ਰਾਜ ਕਰ ਰਹੇ ਹਨ ਅਤੇ ਆਜ਼ਾਦੀ ਦੇ ਇਤਿਹਾਸ ਨੂੰ ਬੇਰਹਿਮੀ ਨਾਲ ਤੋੜ ਮਰੋੜ ਕੇ ਪੇਸ਼ ਕੀਤਾ ਜਾ ਰਿਹਾ ਹੈ। ਏਥੋਂ ਤਕ ਕਿ ਗੋਆ ਦੀ ਆਜ਼ਾਦੀ ਦੀ ਜੰਗ ਦੇ ਪਹਿਲੇ ਸ਼ਹੀਦ ਸਰਦਾਰ ਕਰਨੈਲ ਸਿੰਘ ਜੀ ਦਾ ਕੋਈ ਨਾਮ ਲੈਣ ਨੂੰ ਤਿਆਰ ਨਹੀਂ ਪਰ ਗੱਲ ਤਾਂ ਹੁਣ ਇਹ ਹੈ :

'ਕੌਣ ਸਾਂਈਂ ਨੂੰ ਆਖੇ ਐਉਂ ਨਹੀਂ ਐਉਂ ਕਰ।' * * *



੧ੴ ਵਾਹਿਗੁਰੂ ਜੀ ਕੀ ਫਤਹਿ ॥



# ਸਿੱਖ ਮਿਸ਼ਨਰੀ ਕਾਲਜ ਦਾ ਉਦੇਸ਼

**ਅਸੀਂ ਸਿੱਖ ਹਾਂ !** ਇਸ ਲਈ ਇਹ ਜ਼ਰੂਰੀ ਹੈ ਕਿ ਸਾਨੂੰ ਸਿੱਖੀ ਅਸੂਲਾਂ ਦਾ ਪਤਾ ਹੋਵੇ, ਗੁਰਬਾਣੀ ਦੇ ਅਰਥ ਭਾਵ, ਸਿੱਖ ਇਤਿਹਾਸ ਦੀ ਵਾਕਫੀਅਤ, ਸਿੱਖ ਰਹਿਤ-ਮਰਯਾਦਾ ਦੇ ਅਸੂਲ ਸਿੱਖ ਫਿਲਾਸਫੀ, ਸਿਖ ਸਭਿਆਚਾਰ ਬਾਰੇ ਹਰ ਗੁਰਸਿੱਖ ਨੂੰ ਜਾਣਕਾਰੀ ਹੋਣੀ ਅਤੀ ਜ਼ਰੂਰੀ ਹੈ। ਜੇ ਸਾਨੂੰ ਇਹਨਾਂ ਬਾਰੇ ਸੋਝੀ ਨਹੀਂ ਤਾਂ ਅਸੀਂ ਸਿੱਖ ਕਿਵੇਂ ਅਖਵਾ ਸਕਦੇ ਹਾਂ ? ਪਾਠ ਅਸੀਂ ਕਰੀ ਜਾ ਰਹੇ ਹਾਂ, ਪਰ ਜੇ ਕੋਈ ਸਾਡੇ ਕੋਲੋਂ ਬਾਣੀ ਦੀ ਕਿਸੇ ਤੁਕ ਦੇ ਅਰਥ ਭਾਵ ਪੁਛ ਲਵੇ ਤੇ ਅਸੀਂ ਜੁਆਬ ਨਾ ਦੇ ਸਕੀਏ ਤਾਂ ਇਹ ਸਾਡੇ ਲਈ ਕਿੰਨੀ ਸ਼ਰਮਨਾਕ ਗੱਲ ਹੋਵੇਗੀ। ਦਸ ਗੁਰੂ ਸਾਹਿਬਾਨ ਤੇ ਪੁਰਾਤਨ ਗੁਰਸਿੱਖਾਂ ਦੇ ਇਤਿਹਾਸ ਬਾਰੇ ਸਾਨੂੰ ਸੋਝੀ ਹੋਣੀ ਜ਼ਰੂਰੀ ਹੈ, ਜੇ ਅਸੀਂ ਆਪਣਾ ਲਾਸਾਨੀ ਇਤਿਹਾਸ ਨਹੀਂ ਜਾਣਦੇ ਤਾ ਅਸੀਂ ਕਿਵੇਂ ਦੂਸਰੇ ਨੂੰ ਦਸ ਸਕਦੇ ਹਾਂ ਕਿ ਅਸੀਂ ਕਿਡੇ ਵੱਡੇ ਵਿਰਸੇ ਦੇ ਮਾਲਕ ਹਾਂ। ਸਿੱਖ ਰਹਿਤ-ਮਰਯਾਦਾ ਦੇ ਅਸੂਲ ਕਿਹੜੇ-ਕਿਹੜੇ ਹਨ, ਇਸ ਬਾਰੇ ਵੀ ਅਸੀਂ ਆਮ ਤੌਰ ਤੇ ਅਗਿਆਨਤਾ ਵਿਚ ਹਾਂ। ਘਰ ਵਿਚ ਪਾਠ ਰਖਣਾ ਹੋਵੇ ਜਾਂ ਜੀਵਨ ਦਾ ਕੋਈ ਸੰਸਕਾਰ ਕਰਨਾ ਹੋਵੇ, ਗੁਰਮਤਿ ਸਾਨੂੰ ਕੀ ਪ੍ਰੇਰਣਾ ਕਰਦੀ ਹੈ, ਬਾਰੇ ਜਾਨਣ ਲਈ ਸਾਨੂੰ ਗਰੰਥੀ ਸਿੰਘਾਂ ਤੇ ਜਾਂ ਦੂਸਰੇ ਗਿਆਨੀ ਪੁਰਖਾਂ ਤੇ ਨਿਰਭਰ ਹੋਣਾ ਪੈਂਦਾ ਹੈ। ਪਰ ਕੀ ਸਿੱਖ ਹੁੰਦੇ ਹੋਏ ਐਸੇ ਅਸੂਲਾਂ ਬਾਰੇ ਸਾਨੂੰ ਆਪ ਜਾਣਕਾਰੀ ਹੋਣੀ ਜ਼ਰੂਰੀ ਨਹੀਂ ?

ਅਜ ਅਸੀਂ ਵੇਖਦੇ ਹਾਂ ਕਿ ਸਾਡੇ ਅੰਦਰ ਜੋ ਕਮਜ਼ੋਰੀਆਂ ਆ ਰਹੀਆਂ ਹਨ, ਉਹਨਾਂ ਦਾ ਮੂਲ ਕਾਰਨ ਇਹੋ ਹੀ ਹੈ ਕਿ ਅਸੀਂ ਸਿੱਖੀ ਬਾਰੇ ਸੋਝੀ ਪ੍ਰਾਪਤ ਕਰਨ ਦੀ ਜ਼ਿੰਮੇਵਾਰੀ ਨਹੀਂ ਸਮਝੀ। ਜੇ ਸਾਨੂੰ ਗੁਰਸਿੱਖੀ ਦੇ ਅਸੂਲਾਂ ਬਾਰੇ ਆਪ ਨੂੰ ਪਤਾ ਹੋਵੇ ਤਾਂ ਅਸੀਂ ਆਪਣੇ ਨੌਜਵਾਨਾਂ ਨੂੰ ਜੋ ਅਨਜਾਣੇ ਵਿਚ ਦਾੜੀ ਕੇਸਾਂ ਦੀ ਬੇਅਦਬੀ ਕਰ ਰਹੇ ਹਨ, ਨਸ਼ੇ ਵਰਤ ਰਹੇ ਹਨ, ਦੇਹਧਾਰੀ ਗੁਰੂ ਡੰਮ ਨੂੰ ਮੰਨ ਰਹੇ ਹਨ, ਨੂੰ ਗੁਰਬਾਣੀ ਦੇ ਅਸੂਲ ਦ੍ਰਿੜ ਕਰਵਾ ਕੇ, ਖੂੰਨ ਨਾਲ ਭਿਜਿਆ ਆਪਣਾ ਲਾਸਾਨੀ ਇਤਿਹਾਸ ਸੁਣਾ ਕੇ ਸਿੱਖ ਧਰਮ ਵਲ ਪ੍ਰੇਰ ਸਕਦੇ ਹਾਂ। ਜੇ ਨੌਜੁਆਨ ਅਜ ਸਿੱਖੀ ਤੋਂ ਬਾਗੀ ਹੋ ਰਹੇ ਹਨ ਤਾਂ ਇਸ ਵਿਚ ਉਹਨਾਂ ਵਿਚਾਰਿਆਂ ਦਾ ਕੀ ਦੋਸ਼ ? ਦੋਸ਼ ਤਾਂ ਸਾਡਾ ਆਪਣਾ ਹੈ, ਸਾਡੇ ਪ੍ਰਚਾਰਕਾਂ ਦਾ ਹੈ, ਸਾਡੇ ਆਗੂਆਂ ਦਾ ਹੈ ਜੋ ਅਜਿਹੇ ਨੌਜੁਆਨਾਂ ਨੂੰ ਸਿੱਖੀ ਦੀ ਦਾਤ ਦੇ ਹੀ ਨਹੀਂ ਸਕੇ।

ਅਜ ਨਾ ਤਾਂ ਸਿੱਖੀ ਸਾਨੂੰ ਮਾਤਾ ਪਿਤਾ ਤੋਂ, ਘਰੋਂ ਹੀ ਮਿਲ ਰਹੀ ਹੈ (ਕਿਉਂਕਿ ਮਾਤਾ ਪਿਤਾ ਆਪ ਹੀ ਸਿੱਖੀ ਤੋਂ ਦੂਰ ਹੋ ਚੁਕੇ ਹਨ ਤੇ ਮਾਦਾ-ਪ੍ਰਸਤੀ ਵਿਚ ਬੁਰੀ ਤਰ੍ਹਾਂ ਫਸੇ ਪਏ ਹਨ) ਤੇ ਨਾ ਹੀ ਸਿੱਖੀ, 'ਖਾਲਸਾ ਸਕੂਲਾਂ, ਕਾਲਜਾਂ' ਚੋਂ ਹੀ ਮਿਲ ਰਹੀ ਹੈ, ਕਿਉਂਕਿ ਕਿਸੇ ਟਾਵੇਂ-ਟਾਵੇਂ ਸਕੂਲ/ਕਾਲਜ ਨੂੰ ਛੱਡ ਕੇ ਸਿੱਖੀ ਬਾਰੇ ਸੋਝੀ ਦੇਣ ਦਾ ਪ੍ਰਬੰਧ ਅਸੀਂ ਇਹਨਾਂ ਵਿਚ ਕਰ ਹੀ ਨਹੀਂ ਸਕੇ ਜਾਂ ਕੀਤਾ ਹੀ ਨਹੀਂ, ਜਿਵੇਂ ਪਹਿਲੇ ਖਾਲਸਾ

ਸਕੂਲਾਂ, ਕਾਲਜਾਂ ਵਿਚ ਹੁੰਦਾ ਸੀ। ਗੁਰਦੁਆਰਿਆਂ ਵਿਚੋਂ ਸਿੱਖੀ ਦੀ ਦਾਤ ਮਿਲਣੀ ਚਾਹੀਦੀ ਸੀ ਕਿਉਂਕਿ ਗੁਰਦੁਆਰੇ ਬਣੇ ਹੀ ਸਿੱਖੀ ਦਾ ਪ੍ਰਚਾਰ ਕਰਨ ਵਾਸਤੇ ਸਨ, ਪਰ ਅਜ ਗੁਰਦੁਆਰਿਆਂ ਵਿਚ ਪਸਰੀ ਹੋਈ ਧੜੇ ਬੰਦੀ, ਪਾਰਟੀਬਾਜ਼ੀ, ਚੌਧਰ ਦੀ ਭੁੱਖ, ਗੋਲਕ ਦੀ ਲੜਾਈ, ਨੌਜੁਆਨਾਂ ਦੇ ਰਸਤੇ ਵਿਚ ਰੁਕਾਵਟ ਬਣੀ ਪਈ ਹੈ, ਜਿਸ ਕਾਰਨ ਉਹ ਗੁਰਦੁਆਰਿਆਂ 'ਚ ਹੋ ਰਹੇ ਧਰਮ ਪ੍ਰਚਾਰ ਦਾ ਅਸਰ ਨਹੀਂ ਕਬੂਲ ਰਹੇ। ਫਿਰ ਜੋ ਪ੍ਰਚਾਰਕ ਅਸੀਂ ਆਪਣੇ ਧਰਮ ਅਸਥਾਨਾਂ ਵਿਚ ਫਿਟ ਕਰ ਰਖੇ ਹਨ, ਉਹਨਾਂ ਵਿਚੋਂ ਬਹੁ-ਗਿਣਤੀ ਤਾਂ ਅਨਪੜ੍ਹ ਹੈ। ਜੇ ਸਾਡੇ ਬਹੁਤੇ ਪ੍ਰਚਾਰਕਾਂ ਦੀ, ਨਾ ਦੁਨਿਆਵੀ ਤਾਲੀਮ ਹੋਵੇ, ਨਾ ਉਹ ਧਰਮ ਦੇ ਖੇਤਰ ਵਿਚ ਪੂਰਾ ਗਿਆਨ ਰਖਦੇ ਹੋਣ, ਨਾਂ ਅਮਲੀ ਜੀਵਨ ਤੇ ਨਾ ਹੀ ਉਚੀ ਸੁੱਚੀ ਮਿਸ਼ਨਰੀ ਸਪਿਰਟ (ਪ੍ਰਚਾਰ ਲਈ ਹੁਬ ਤੇ ਲਗਨ) ਹੀ ਹੋਵੇ ਤਾ ਫਿਰ ਇਹ ਕਿਵੇਂ ਆਸ ਰਖੀ ਜਾ ਸਕਦੀ ਹੈ ਕਿ ਐਸੇ ਪ੍ਰਚਾਰਕ ਨੌਜੁਆਨ ਪੀੜ੍ਹੀ ਉਤੇ ਆਪਣੇ ਪ੍ਰਚਾਰ ਦਾ ਚੰਗਾ ਪ੍ਰਭਾਵ ਪਾ ਸਕਣਗੇ। ਸੱਚ ਤਾਂ ਇਹ ਹੈ ਕਿ ਪ੍ਰਚਾਰਕਾਂ ਦਾ ਇਹ ਖੇਤਰ ਕੇਵਲ ਮਾਤਰ ਮਾਇਆ ਕਮਾਉਣ ਦਾ ਇਕ ਸਾਧਨ ਬਣਾ ਕੇ ਰੱਖ ਦਿਤਾ ਗਿਆ ਹੈ, ਤੇ ਪ੍ਰਚਾਰ ਦਾ ਅਸਲ ਮੰਤਵ ਅਲੋਪ ਹੁੰਦਾ ਜਾ ਰਿਹਾ ਹੈ।

ਜਦੋਂ ਅਸੀਂ ਦੂਸਰੀਆਂ ਕੌਮਾਂ ਈਸਾਈ ਮੱਤ, ਇਸਲਾਮ ਮੱਤ ਆਦਿ ਵਲ ਝਾਤ ਮਾਰਦੇ ਹਾਂ ਤਾਂ ਉਹਨਾਂ ਦੇ ਪ੍ਰਚਾਰਕ ਤੇ ਪ੍ਰਚਾਰਕ ਪੈਦਾ ਕਰਨ ਵਾਲੇ ਅਦਾਰੇ ਵੇਖ ਕੇ ਹੈਰਾਨ ਹੋ ਜਾਂਦੇ ਹਾਂ ਕਿ ਕਿਵੇਂ ਉਹਨਾਂ ਗਿਆਰਾਂ ਗਿਆਰਾਂ ਸਾਲ ਦਾ ਲੰਬਾ ਅਰਸਾ ਲਗਾ ਕੇ ਲੱਖਾਂ ਦੀ ਗਿਣਤੀ ਵਿਚ ਪ੍ਰਚਾਰਕ ਤਿਆਰ ਕੀਤੇ ਹਨ ਤੇ ਪ੍ਰਚਾਰ ਦੇ ਫੀਲਡ ਵਿਚ ਉਹਨਾਂ ਨੂੰ ਪੂਰੀ ਤਰ੍ਹਾਂ ਟਰੇਂਡ ਕੀਤਾ ਹੈ। ਪਰ ਜਦੋਂ ਅਸੀਂ ਆਪਣੇ ਪ੍ਰਚਾਰਕਾਂ ਵਲ ਝਾਤੀ ਮਾਰਦੇ ਹਾਂ ਤਾਂ ਰੋਣ ਹਾਕੇ ਹੋ ਕੇ ਰਹਿ ਜਾਈਦਾ ਹੈ ਕਿ ਸਾਡੇ ਪ੍ਰਬੰਧਕਾਂ ਨੇ ਪ੍ਰਚਾਰਕਾਂ ਦੀ ਤਿਆਰੀ ਵਾਸਤੇ ਕੋਈ ਵੱਡੇ ਪੱਧਰ ਤੇ ਯੋਗ ਮਿਸ਼ਨਰੀ ਕਾਲਜ ਨਹੀਂ ਖੋਹਲਿਆ, ਜਿਥੋਂ ਪ੍ਰਚਾਰਕਾਂ ਨੂੰ ਸਿੱਖ ਧਰਮ ਦੀ ਪੂਰੀ ਵਿਦਿਆ ਦੇ ਕੇ, ਟਰੇਂਡ ਕਰਕੇ ਪ੍ਰਚਾਰ ਦੇ ਖੇਤਰ ਵਿਚ ਭੇਜਿਆ ਜਾ ਸਕੇ। ਯੋਗ ਪ੍ਰਚਾਰਕਾਂ ਦੀ ਅਣਹੋਂਦ ਕਾਰਨ ਹੀ ਸਾਡਾ ਧਰਮ, ਜੋ ਦੁਨੀਆਂ ਦਾ ਸਭ ਤੋਂ ਆਹਲਾ ਤੇ ਆਲਮਗੀਰੀ ਧਰਮ ਹੈ, ਜੋ ਹਰ ਦੇਸ਼, ਪ੍ਰਦੇਸ਼ ਵਿਚ, ਬਿਨਾਂ ਕਿਸੇ ਜਾਤ-ਪਾਤ, ਉਚ-ਨੀਚ, ਅਮੀਰ-ਗਰੀਬ, ਲਿੰਗ-ਨਸਲ ਰੰਗ-ਰੂਪ ਆਦਿ ਦੇ ਵਿਤਕਰਿਆਂ ਦੇ ਪ੍ਰਚਾਰਿਆ ਜਾ ਸਕਦਾ ਹੈ, ਸੰਸਾਰ ਅੰਦਰ ਤਾਂ ਕੀ ਪੰਜਾਬ ਅੰਦਰ ਵੀ ਸਹੀ ਢੰਗ ਨਾਲ ਪ੍ਰਚਾਰਿਆ ਨਹੀਂ ਜਾ ਸਕਿਆ।

ਉਪਰੋਕਤ ਘਾਟ ਨੂੰ ਮਹਿਸੂਸ ਕਰਦੇ ਹੋਏ 'ਸਿੱਖ ਮਿਸ਼ਨਰੀ ਕਾਲਜ' ਆਰੰਭ ਕੀਤਾ ਗਿਆ ਹੈ ਜਿਸ ਰਾਹੀਂ 'ਦੋ-ਸਾਲਾ ਸਿੱਖ ਮਿਸ਼ਨਰੀ ਕੋਰਸ' ਡਾਕ ਰਾਹੀਂ (Correspondence Course) ਕਰਾਉਣ ਦਾ ਪ੍ਰਬੰਧ ਕੀਤਾ ਗਿਆ ਹੈ। ਪੜ੍ਹੇ ਲਿਖੇ ਨੌਜੁਆਨ, ਇਹ ਦੋ-ਸਾਲਾ ਸਿੱਖ ਮਿਸ਼ਨਰੀ ਕੋਰਸ ਕਰਨ ਮਗਰੋਂ Elementry Sikh Missionaries ਦੇ ਤੌਰ ਤੇ ਕੰਮ ਕਰਨਗੇ। ਇਹ ਗੁਰਮਤਿ ਪ੍ਰਚਾਰਕ ਆਪਣੀ ਕਿਰਤ ਕਰਦਿਆਂ ਹੋਇਆਂ ਪ੍ਰਚਾਰ ਦਾ ਕੰਮ Part time ਤੌਰ ਤੇ ਬਿਨਾਂ ਕਿਸੇ ਪ੍ਰਕਾਰ ਦੀ ਤਨਖਾਹ ਸੇਵਾ ਫਲ ਆਦਿ ਦੇ ਕਰਨਗੇ।